ਕਿਸ਼ਤ ਨੰ : ੫

## ਨਾਮਧਾਰੀ ਇਤਿਹਾਸ ਦਾ ਭੰਡਾਰ

# ਸਤਿਗੁਰੂ ਪ੍ਰਤਾਪ ਸਿੰਘ ਜੀ

*—ਸਵਰਨ ਸਿੰਘ ਸਨੇਹੀ*

ਨਾਮਧਾਰੀਆਂ ਵਿਚ ਇਤਿਹਾਸ ਪ੍ਰਤੀ ਉਤਸ਼ਾਹ ਤੇ ਚੇਤੰਨਤਾ ਦਾ ਸਿੱਟਾ ਹੀ ਸੀ ਕਿ ਜਦੋਂ ਇਤਿਹਾਸ ਦੇ ਪ੍ਰਕਾਸ਼ਨ ਲਈ ਛਾਪਾ ਮਸ਼ੀਨ ਦੀ ਲੋੜ ਪੂਰੀ ਕਰਨ ਹਿਤ ਸੰਤ ਇੰਦਰ ਸਿੰਘ 'ਚਕ੍ਰਵਰਤੀ' ਸੰਪਾਦਕ ਤੇ ਸੰਤ ਬਲਵੰਤ ਸਿੰਘ ਪ੍ਰਬੰਧਕ ਸਤਿਜੁਗ, ਨੇ ਪੰਜਾਬ ਦਾ ਉਗਰਾਹੀ- ਦੌਰਾ ਕੀਤਾ ਤਾਂ ਸੰਗਤਾਂ ਨੇ ਉਨ੍ਹਾਂ ਦਾ ਕੇਵਲ ਸੁਆਗਤ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਦੀ ਆਸ ਤੋਂ ਵਧ ਉਨ੍ਹਾਂ ਦੇ ਪੱਲੇ ਵੀ ਪਾਇਆ। ਉਹ ਕੈਂਬਲਪੁਰ ਤੋਂ ਤੁਰ ਕੇ ਰਾਵਲਪਿੰਡੀ, ਲਾਲਾ ਮੂਸਾ, ਸ਼ਾਹਬਾਜ਼ਪੁਰ, ਗੁਜਰਾਂਵਾਲਾ, ਲਾਹੌਰ, ਕਾਮੋਕੇ, ਸ਼ੇਖੂਪੁਰਾ ਬੇਦਾਦ ਤੱਕ ਗਏ ਤੇ ਉਨ੍ਹਾਂ ਦੀ ਤਸੱਲੀ ਹੋ ਗਈ।[੫]

ਇਸ ਸਬੰਧ ਵਿਚ ਧਿਆਨ ਵਿਚ ਰੱਖਣ ਵਾਲੀ ਗੱਲ ਉਗਰਾਹੀ ਦੀ ਰਕਮ ਨਹੀਂ ਸਗੋਂ ਉਗਰਾਹੀ ਦੇਣ ਵਾਲੇ ਜਨਸਾਧਾਰਣ ਵਿਚ ਇਤਿਹਾਸ ਪ੍ਰਤੀ ਦਿਲਚਸਪੀ, ਜਾਗ੍ਰਤੀ ਤੇ ਅਦੁਤੀ ਕੁਰਬਾਨੀਆਂ ਦੇ ਇਤਿਹਾਸ ਲਈ ਕੁਰਬਾਨ ਹੋਣ ਤੱਕ ਦੀ ਭਾਵਨਾ ਹੈ। ਇਕ ਸੰਤ ਜੀ ਇਸ਼ਨਾਨ ਕਰ ਰਹੇ ਸਨ ਜਦੋਂ ਇਸ ਉਗਰਾਹਕ ਜੋੜੀ ਨੇ ਉਨ੍ਹਾਂ ਜਾ ਵਤ੍ਰੇ ਬੁਲਾਈ। ਸਮਰਥਾ ਅਨੁਸਾਰ ਉਗਰਾਹੀ ਦੇਣ ਪਿਛੋਂ ਸੰਤ ਜੀ ਨੇ ਕਿਹਾ, "ਨਾਮਧਾਰੀ ਇਤਿਹਾਸ ਵਾਸਤੇ ਤਾਂ ਮੈਂ ਇਹ ਕੁੱਝ ਵੀ ਨਹੀਂ ਦੇ ਰਿਹਾ ਸੈਂਕੜੇ ਤੇ ਹਜ਼ਾਰਾਂ ਵੀ ਤੁੱਛ ਹੈ। ਮੇਰਾ ਸਿਰ ਉਤਾਰ ਲਿਆ ਜਾਵੇ ਤੇ 'ਮੂੰਹੋਂ ਇਹ ਆਵਾਜ਼ਾ ਨਿਕਲੇ, ਹੋਰ ਭੀ ਕੁੱਝ ਮਾਂਗ, ਹੋਰ ਭੀ ਕੁੱਝ ਮਾਂਗ, ਤੇ ਸਿਰ ਦੇ ਕੇ ਵੀ ਇਹ ਗੱਲ ਚਿਤ ਵਿਚ ਨਾ ਆਵੇ ਜੋ ਮੈਂ ਸਿਰ ਦਿਤਾ ਹੈ।"[੬] ਅੱਗੇ ਸ਼ੇਖੂਪੁਰਾ ਬੇਦਾਦ ਵਿਚ ਸੇਠ ਫੂਲਾ ਸਿੰਘ ਜੀ ਅਗੇ ਵੀ ਇਸ ਜੋੜੀ ਨੇ ਜਾ ਅਲਖ ਜਗਾਈ। ਉਹ ਵੀ ਘਟ ਨਾ ਨਿਕਲੇ। ਕਹਿਣ ਲਗੇ, "ਆਪ ਜੋ ਕਾਰਜ ਆਰੰਭ ਕਰਨ ਲਗੇ ਹੋ ਇਸ ਕੰਮ ਲਈ ਤੁਸਾਂ ਮੰਗਿਆ ਹੀ ਕੁੱਝ ਨਹੀਂ। ਜੇ ਤੁਸੀਂ ਹੁਕਮ ਕਰੋ ਤਾਂ ਘਰ ਬੂਹਾ ਵੇਚ ਕੇ ਇਸ ਸ਼ੁਭ ਕਾਰਜ ਵਾਸਤੇ ਲਾ ਦੇਈਏ, ਖਰਾ ਸੌਦਾ ਕਰ ਲਈਏ।"[੭] ਖਰੇ ਸੌਦੇ ਤੋਂ ਭਾਵ ਗੁਰੂ ਨਾਨਕ ਵੱਲੋਂ ਕੀਤੇ ਗਏ ਖਰੇ ਸੌਦੇ ਵਰਗੇ ਸੌਦੇ ਤੋਂ ਸੀ।

**2. ਭਾਵਨਾ ਤਬਦੀਲੀ :**

ਵੀਹਵੀਂ ਸਦੀ ਦੇ ਉਨ੍ਹਾਂ ਵਰ੍ਹਿਆਂ ਵਿਚ ਪਾਠਕ ਤੇ ਲੇਖਕ-ਨਾਮਧਾਰੀ ਤੇ ਗੈਰ-ਨਾਮਧਾਰੀ—ਦੋ ਵਰਗਾਂ ਵਿਚ ਵੰਡੇ ਹੋਏ ਸਨ। ਸਤਿਗੁਰੂ ਜੀ ਦੇ ਉਪਰਾਲਿਆਂ ਸਦਕਾ ਕਈ ਗੈਰ ਨਾਮਧਾਰੀ ਇਤਿਹਾਸਕਾਰਾਂ ਤੇ ਲੇਖਕਾਂ ਨੇ ਵੀ ਨਾਮਧਾਰੀ ਇਤਿਹਾਸਕਾਰੀ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ। ਸਮੇਂ ਦੀ ਲੋੜ ਅਨੁਸਾਰ, ਉਨ੍ਹਾਂ ਦੇ ਉਦੇਸ਼ਾਂ ਵਿਚ ਵੀ ਤਬਦੀਲੀ ਆਉਣੀ ਸ਼ੁਰੂ ਹੋ ਗਈ। ਜਿਥੇ ਇਸ ਤੋਂ ਪਹਿਲਾਂ ਕੁਛ ਗੈਰ ਨਾਮਧਾਰੀ ਲੇਖਕ, ਨਾਮਧਾਰੀਆਂ ਨੂੰ ਅਤੇ ਉਨ੍ਹਾਂ ਵੱਲੋਂ ਦੇਸ਼ ਹਿੱਤ ਕੀਤੀਆਂ ਕੁਰਬਾਨੀਆਂ ਨੂੰ ਉਸ ਦ੍ਰਿਸ਼ਟੀਕੋਣ ਤੋਂ ਅਤੇ ਉਸ ਸ਼ਬਦਾਵਲੀ ਵਿਚ ਪੇਸ਼ ਕਰਦੇ ਸਨ, ਜਿਸ ਨਾਲ ਨਾਮਧਾਰੀਆਂ ਨੂੰ ਠੇਸ ਵੀ ਪਹੁੰਚੇ ਅਤੇ ਆਮ ਪਾਠਕ ਉਨ੍ਹਾਂ ਨੂੰ ਸ਼ੱਕ ਅਤੇ ਤ੍ਰਿਸਕਾਰ ਦੀਆਂ ਨਜ਼ਰਾਂ ਨਾਲ ਵੀ ਦੇਖਣ, ਉਥੇ ਹੁਣ ਇਹ ਭਾਵਨਾ ਅਲੋਪ ਹੁੰਦੀ ਜਾਂ ਘਟਦੀ ਨਜ਼ਰ ਆਉਣ ਲੱਗੀ। ਸਰਦਾਰ ਗੰਡਾ ਸਿੰਘ ਰਚਿਤ 'ਕੂਕਿਆਂ ਦੀ ਵਿਥਿਆ' ਤਕ ਸੀਮਿਤ ਰਹਿਣ ਵਾਲੇ ਇਤਿਹਾਸ ਲੇਖਕਾਂ ਦੀ ਮਾਨਸਿਕਤਾ ਤਾਂ ਹੁਣ ਵੀ ਡਾਕਟਰ ਸਾਹਿਬ ਦਾ ਅਨੁਸਰਣ ਕਰਦਿਆਂ ਨਾਮਧਾਰੀਆਂ ਪ੍ਰਤੀ ਵਿਰੋਧ ਭਾਵਨਾ ਦਾ ਪ੍ਰਦਰਸ਼ਨ ਕਰਨੋਂ ਨਹੀਂ ਰਹਿੰਦੀ। ਸਤਿਗੁਰੂ ਜੀ ਵੱਲੋਂ ਕੀਤੇ ਉਦਮਾਂ ਦੇ ਸਦਕਾ ਬਹੁਤਿਆਂ ਦੀ ਇਹ ਧਾਰਨਾ ਉੱਕੀ ਬਦਲ ਗਈ ਜਾਂ ਉਸ ਵਿਚੋਂ ਨਰਮਾਈ, ਸਹਿਣਸ਼ੀਲਤਾ ਤੇ ਸਤਿਕਾਰ ਭਾਵਨਾ ਦੀ ਝਲਕ ਪੈਣੀ ਆਰੰਭ ਹੋ ਗਈ।

ਇਹ ਤਬਦੀਲੀ ਸਿੰਘ ਸਭਾਈ ਤੇ ਅਕਾਲੀ ਸਿੱਖਾਂ ਵਿਚ ਵੀ ਦ੍ਰਿਸ਼ਟੀਗੋਚਰ ਹੈ। "ਇੱਕ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਉਨ੍ਹਾਂ (ਗੁਰੂ ਰਾਮ ਸਿੰਘ ਜੀ) ਨੇ ਸਿੱਖਾਂ ਵਿਚ ਗੁਰਮਤਿ ਨੂੰ ਪਰਵਿਰਤ ਕੀਤਾ ਅਤੇ ਬਦੇਸ਼ੀ ਸਰਦਾਰ ਦੇ ਵਿਰੁੱਧ ਨਾ— ਮਿਲਵਰਤਣ ਦੀ ਲਹਿਰ ਚਲਾ ਕੇ ਸਿੱਖਾਂ ਨੂੰ ਦੇਸ਼ ਭਗਤੀ ਦੀ ਸੰਥਾ ਪੜ੍ਹਾਈ", ਅਕਾਲੀ ਨੇਤਾ ਮਾਸਟਰ ਤਾਰਾ ਸਿੰਘ ਦਾ ਕਹਿਣਾ ਸੀ।[੮]

"ਆਪਣੇ ਪਿਆਰੇ ਦੇਸ਼ ਨੂੰ ਆਜ਼ਾਦ ਵੇਖਣ ਦੇ ਅਪਰਾਧ ਵਿਚ, ਆਪ ਆਪਣੇ ਕਈ ਮਸ਼ਹੂਰ ਸੂਬਿਆਂ ਸਣੇ ਜਲਾਵਤਨ ਕਰਕੇ ਨਜ਼ਰਬੰਦ ਕਰ ਦਿੱਤੇ ਗਏ ਅਤੇ ਸਿੱਖ ਕਿ ਜਿਨ੍ਹਾਂ ਦੀ ਆਨ ਸ਼ਾਨ ਕਾਇਮ ਕਰਨ ਲਈ ਉਨ੍ਹਾਂ ਨੇ ਇਹ ਭਾਰੀ

ਕੁਰਬਾਨੀ ਕੀਤੀ ਸੀ, ਸਵਾਰਥਵਸ ਹੋ ਕੇ ਆਪ ਨੂੰ ਉਕਾ ਹੀ ਵਿਸਰ ਗਏ।"[5]

"ਜਿਵੇਂ ੧੯੧੪-੧੫ ਦੇ ਦੇਸ਼ ਭਗਤਾਂ ਨੂੰ ਅਸਿਖ ਕਹਿਕੇ ਵੱਧ ਤੋਂ ਵੱਧ ਸਜ਼ਾਵਾਂ ਦਿਵਾਣ ਵਾਲਿਆਂ ਨੇ ਆਪਣੇ ਦੇਸ਼ ਨਾਲ ਭਾਰੀ ਪਾਪ ਕੀਤਾ ਸੀ, ਇਸੇ ਤਰ੍ਹਾਂ ਸ੍ਰੀ ਬਾਬਾ ਜੀ ਦੀ ਚਲਾਈ ਹੋਈ ਨਾਮਧਾਰੀ ਲਹਿਰ ਨੂੰ ਤਬਾਹ ਕਰਨ ਦੀ ਜ਼ਿਮੇਵਾਰੀ ਵੀ ਅਜੇਹੇ ਲੋਕਾਂ ਦੇ ਸਿਰਾਂ ਪਰ ਹੀ ਸੀ ਜੋ ਬਾਬਾ ਜੀ ਦੇ ਅਸਲ ਨਿਸ਼ਾਨੇ ਨੂੰ ਨਹੀਂ ਸਮਝੇ ਸਨ ਤੇ ਜਿਨ੍ਹਾਂ ਦੀਆਂ ਅੱਖਾਂ ਅਗੇ ਸਵਾਰਥ ਦੀ ਮੋਟੀ ਚਰਬੀ ਆਈ ਹੋਈ ਸੀ।... ਸਾਡੇ ਵਿਚ ਓਹ ਪਹਿਲੀ ਨਫ਼ਰਤ ਨਹੀਂ। ਅੱਜ ਅਸੀਂ ਆਪੋ ਵਿਚ ਮਿਲ ਬੈਠਣ ਲਈ ਤਿਆਰ ਹਾਂ ਅਤੇ ਉਹ ਸਮਾਂ ਚਲਾ ਗਿਆ ਹੈ ਜਦ ਸਾਡੇ ਕੰਨ ਸ੍ਰੀ ਬਾਬਾ ਜੀ ਦਾ ਨਾਮ ਸੁਣਨੋਂ ਵੀ ਸੰਗਦੇ ਸਨ।... ਮੈਂ ਚਾਹੁੰਦਾ ਹਾਂ ਕਿ ਆਪ ਦੇ ਪੁਰਬ ਨੂੰ ਸਾਰਾ ਪੰਥ ਮਿਲ ਕੇ ਮਨਾਇਆ ਕਰੇ।..."[6]

"ਜਦ ਮੈਂ ਅਕਾਲੀ ਲਹਿਰ ਦੇ ਹਾਲਾਤ ਚੰਗੀ ਤਰ੍ਹਾਂ ਨਹੀਂ ਸਨ ਪੜ੍ਹੇ, ਓਦੋਂ ਤੱਕ ਮੈਨੂੰ ਸਮਝ ਨਹੀਂ ਸੀ ਆਉਂਦੀ," ਗਿਆਨੀ ਹੀਰਾ ਸਿੰਘ 'ਦਰਦ', ਸੋਝੀ ਹੋਣ ਪਿਛੋਂ ਲਿਖਦੇ ਹਨ, "ਕਿ ਨਾਮਧਾਰੀਆਂ ਦੇ ਵਿਰੁੱਧ ਪੰਥ ਵਿਚ ਏਨੀ ਨਫ਼ਰਤ ਕਿਉਂ ਹੈ ? ਨਾਮਧਾਰੀਆਂ ਤੋਂ ਬਿਨਾਂ ਸਿੱਖ ਪੰਥ ਵਿਚ ਹੋਰ ਵੀ ਕਈ ਫਿਰਕੇ ਹਨ, ਜਿਨ੍ਹਾਂ ਦੇ ਅਸੂਲਾਂ ਦਾ ਕਾਫੀ ਭਿੰਨ ਭੇਦ ਹੈ, ਪਰ ਉਨ੍ਹਾਂ ਨਾਲ ਪੰਥ ਵਿਚ ਏਨੀ ਨਫ਼ਰਤ ਨਹੀਂ ਸੀ, ਪਰ ਹੁਣ ਮੈਨੂੰ ਕਾਰਣ ਪਤਾ ਲਗਾ ਗਿਆ ਹੈ। ਉਹ ਕਾਰਨ ਇਹ ਹੈ ਹਕੂਮਤ ਨਾਮਧਾਰੀ ਲਹਿਰ ਨੂੰ ਪਸੰਦ ਨਹੀਂ ਸੀ ਕਰਦੀ। ਨਾਮਧਾਰੀਆਂ ਤੇ ਪਾਬੰਦੀਆਂ ਲੱਗੀਆਂ ਹੋਈਆਂ ਸਨ। ਮੁਲਕ ਵਿਚ ਭਾਰੀ ਗਿਰਾਵਟ ਆ ਚੁੱਕੀ ਸੀ। ਇਸ ਲਈ ਨਾਮਧਾਰੀਆਂ ਦੇ ਵਿਰੁੱਧ ਨਫ਼ਰਤ ਫੈਲਾਣ ਨਾਲ ਹਕੂਮਤ ਦੀ ਪ੍ਰਸੰਨਤਾ ਕਰਨਾ ਸੌਖੀ ਸੀ। ਹਕੂਮਤ ਤੇ ਦੁਸ਼ਮਨਾਂ ਨਾਲ ਨਫ਼ਰਤ ਪੈਦਾ ਕਰਨ ਨਾਲ ਹਕੂਮਤ ਵੱਲੋਂ ਲਾਭ ਵੀ ਮਿਲ ਸਕਦੇ ਹਨ। ਮਾਲੂਮ ਹੁੰਦਾ ਹੈ ਕਿ ਨਾਮਧਾਰੀਆਂ ਵਿਰੁੱਧ ਨਫ਼ਰਤ ਫੈਲਾਣ ਦੀ ਬਾਕਾਇਦਾ ਕੋਈ ਗੁਪਤ ਕੋਸ਼ਿਸ਼ ਜਾਰੀ ਰਹੀ ਹੈ।"[7]

"ਪੰਜਾਬ ਵਿੱਚੋਂ ਸਿੱਖ ਰਾਜ ਦੇ ਉਠਣ ਦੀ ਦੇਰ ਸੀ ਕੁ ਸਿੱਖੀ ਹਰ ਬੰਨਿਓਂ ਢਹਿੰਦੀਆਂ ਕਲਾਂ ਵਿੱਚ ਦਿਸ ਆਈ। ਤਖ਼ਤ ਤੇ ਅੰਗ੍ਰੇਜ਼ ਨੇ ਅਤੇ ਈਮਾਨ ਤੇ ਬ੍ਰਹਿਮਣ ਨੇ ਛਾਪਾ ਮਾਰਿਆ। ਟੁੱਟਾ ਹੋਇਆ ਸਿੱਖ ਨਿਰਬਲ ਹੋ ਰਿਹਾ ਸੀ, ਉਸ ਨੇ ਧੌਣ ਝੁਕਾਈ ਹੋਈ ਸੀ। ਨਿਰਾਸਤਾ ਵਿਚ ਬੇਸੁਧ ਹੋਏ ਦੇ ਗਲੇ ਵਿਚ ਫਰੰਗੀ ਨੇ ਰਾਜਸੀ ਗੁਲਾਮੀ ਦਾ ਤੇ ਬ੍ਰਹਿਮਣ ਨੇ ਮਾਨਸਕ ਗੁਲਾਮੀ ਦਾ ਤੌਕ ਪਾ ਲਿਆ। ਹੁਣ ਸਿੱਖ ਰਾਜਨੀਤਕ ਛੇਤ੍ਰ ਵਿਚ ਫਰੰਗੀ ਅਸ਼ਾਰੇ ਤੇ ਅਤੇ ਮਾਨਸਕ ਜਗਤ ਵਿਚ ਬ੍ਰਾਹਮਣ ਦੇ ਹੁਕਮ ਤੇ ਚਲਦਾ ਸੀ। ਦੋਹਾਂ ਤਰ੍ਹਾਂ ਦੀ ਗੁਲਾਮੀ ਦੀ ਇਹ ਦੀਨ ਦਸ਼ਾ ਤੱਕ ਕੇ ਅਕਾਲ ਪੁਰਖ ਨੇ ਫਿਰ ਕਿਰਪਾ ਕੀਤੀ ਤੇ ਇਨ੍ਹਾਂ ਗੁਲਾਮੀਆਂ ਦੇ ਸੰਗਲਾਂ ਨੂੰ ਕੱਟਣ ਲਈ ਇਕ ਹੋਰ ਮਹਾਂ-ਪੁਰਖ ਘੱਲਿਆ ਜਿਸ ਨੇ ਵਿਗੜੀ ਹੋਈ ਤਕਦੀਰ ਨੂੰ ਸਿੱਧਿਆਂ ਕੀਤਾ। ਅੰਤ ਵਿਚ ਇਕ ਨਵੀਂ ਬਸੰਤ ਖਿੜਾਈ।"[8] ਸਿਖ ਮਿਸ਼ਨਰੀ ਕਾਲਜ ਦੇ ਪ੍ਰੋਫੈਸਰ ਗੰਗਾ ਦਾ ਅਨੁਭਵ ਸੀ!

ਇਸ ਤਬਦੀਲੀ ਵਿਚ ਸਭ ਨੂੰ ਹੈਰਾਨ ਕਰਨ ਵਾਲੀ ਗਲ ਇਹ ਸੀ ਕਿ ਕੂਕਿਆਂ ਦੀ ਵਿਥਿਆ ਵਿਚ ਬਹੁਤ ਊਲ-ਜਲੂਲ ਲਿਖਣ ਵਾਲੇ ਸਰਦਾਰ ਗੰਡਾ ਸਿੰਘ ਹੋਰਾਂ ਦੇ ਲੇਖ ਪੜ੍ਹ ਕੇ ਕੋਈ ਵੀ ਵਿਅਕਤੀ ਇਹ ਨਿਰਣਾ ਕਰਨ ਲਗਿਆਂ ਭੰਬਲ-ਭੂਸੇ ਪੈ ਜਾਏਗਾ ਕਿ ਇਹ ਸ਼ਬਦ ਸਚ ਮੁਚ ਉਸੇ ਲੇਖਕ ਦੀ ਕਲਮ ਨੇ ਲਿਖੇ ਹਨ!

"ਅਸੀਂ ਭੁਲ ਗਏ ਹਾਂ, ਨਹੀਂ ਸਾਨੂੰ ਅਜ ਏਸ (ਵਿਚਾਰ ਸੁਧਾਰ) ਅੰਦੋਲਨ ਦੀ ਕੋਈ ਲੋੜ ਨਾ ਪੈਂਦੀ ਜੇ ਕਦੀ ਅਸੀਂ ਆਪਣੇ ਪਿਆਰੇ ਵਿਹਾਰ ਸੁਧਾਰ ਦੇ ਮੋਢੀ ਬਜ਼ੁਰਗ ਸ੍ਰੀਮਾਨ ਬਾਬਾ ਰਾਮ ਸਿੰਘ ਜੀ ਦੀ ਉਚ ਸਿਖਯਾ ਨੂੰ ਆਪਣੇ ਹਿਰਦਿਆਂ ਵਿਚ ਜਗ੍ਹਾ ਦਿੰਦੇ ਜਿਨ੍ਹਾਂ ਨੇ ਅਜ ਤੋਂ ਲਗਪਗ ੭੫ ਸਾਲ ਪਹਿਲੋਂ ਸਾਨੂੰ ਆਪਣੇ ਦੇਸ ਦੀਆਂ ਬਣੀਆਂ ਹੋਈਆਂ ਚੀਜ਼ਾਂ ਵਰਤਣ ਦੀ ਜਾਚ ਦੱਸੀ ਸੀ।.... ਆਪ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਤੇ ਚਲਦੇ ਹੋਏ ਸਾਨੂੰ ਅੰਮ੍ਰਿਤ ਵੇਲੇ ਦਾ ਉੱਠਣਾ, ਗੁਰਬਾਣੀ ਨਾਲ ਪਿਆਰ ਕਰਨਾ, ਸੱਚ ਬੋਲਣਾ, ਵਿਹਾਰ ਸਾਫ ਅਤੇ ਸੁਥਰਾ ਰਖਣ ਦੀ ਮੁੜ ਚਿਤਾਵਨੀ ਕਰਵਾਕੇ ਸਾਡੀ ਰੁੜ੍ਹੀਂਦੀ ਜ਼ਿੰਦਗੀ ਦੀ ਬੇੜੀ ਨੂੰ ਬਚਾਯਾ ਸੀ।...."[9]

ਨਾਮਧਾਰੀ ਇਤਿਹਾਸ ਬਾਰੇ ਇਸ ਲੇਖਕ ਦੇ ਵਿਚਾਰਾਂ ਵਿਚ ਜ਼ਮੀਨ ਅਸਮਾਨ ਵਾਲਾ ਅੰਤਰ ਨਜ਼ਰੀਂ ਪੈਂਦਾ ਹੈ। "ਜਿਥੇ ਸੰਸਾਰ ਵਿਚ ਸਿਖ ਇਤਿਹਾਸ ਅਦੁੱਤੀ ਹੈ ਓਥੇ ਸਿਖ ਇਤਿਹਾਸ ਵਿਚ ਨਾਮਧਾਰੀ ਇਤਿਹਾਸ ਭੀ ਆਪਣੀ ਉਦਾਹਰਣ ਆਪ ਹੀ ਹੈ। ਜਦ ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ ਪਿਛੋਂ ਸਿਖ ਜਥੇਬੰਦੀ ਤੇ ਧਾਰਮਕ ਜੀਵਨ ਭੀ ਅਲੋਪ ਹੋ ਗਏ ਅਤੇ ਖਾਲਸਾ ਜੀ ਦੀ ਦਸ਼ਾ ਬੜੀ ਡਾਵਾਂ ਡੋਲ ਹੋ ਰਹੀ ਸੀ, ਉਸ ਵੇਲੇ ਸ੍ਰੀ ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀ

ਜਥਾ ਸਾਜ ਕੇ ਕੌਮ ਵਿਚ ਮੁੜ ਇਕ ਨਵੀਂ ਰੂਹ ਪੈਦਾ ਕੀਤੀ.... ਜਿਸ ਵੇਲੇ ਅਸੀਂ ਨਾਮਧਾਰੀ ਵੀਰਾਂ ਦੇ ਹੱਸੂ ਹੱਸੂ ਕਰਦੇ ਦਗਦੀਆਂ ਤੋਪਾਂ ਸਾਹਮਣੇ—

ਜੋ ਤਉ ਪ੍ਰੇਮ ਖੇਲਨ ਕਾ ਚਾਉ,
ਸਿਰ ਧਰ ਤਲੀ ਗਲੀ ਮੋਰੀ ਆਉ।
ਇਤ ਮਾਰਗ ਪੈਰ ਧਰੀਜੈ,
ਸਿਰ ਦੀਜੈ ਕਾਣ ਨਾ ਕੀਜੈ।

ਸ਼ਬਦ ਪੜ੍ਹਦੇ ਮੌਤ ਰਾਣੀ ਨੂੰ ਵਰਨ ਲਈ ਸ਼ਹੀਦੀ ਗਾਨੇ ਬੰਨ੍ਹ ਕੇ ਜਾਂਦੇ ਵੇਖਦੇ ਹਾਂ ਤੇ ਸ਼ਹੀਦੀਆਂ ਪ੍ਰਾਪਤ ਕਰਨ ਵਾਸਤੇ ਇਕ ਦੂਸਰੇ ਤੋਂ ਅੱਗੇ ਵਧਣ ਲਈ ਦੌੜਦੇ ਤੱਕਦੇ ਹਾਂ ਤਾਂ ਸਾਡੇ ਅੰਦਰ ਭੀ ਧਰਮ ਤੇ ਕੌਮ ਹਿਤ ਸੇਵਾ ਅਤੇ ਕੁਰਬਾਨੀ ਲਈ ਜੋਸ਼ ਠਾਠਾਂ ਮਾਰਨ ਲਗ ਪੈਂਦਾ ਹੈ ਅਤੇ ਹੁੰਦੇ ਭਾਵੇਂ ਅਸੀਂ ਇਸ ਧਰਤੀ ਤੇ ਬੈਠੇ ਪੜ੍ਹਦੇ ਹਾਂ ਪਰ ਜਾਪਦੇ ਅਸੀਂ ਆਕਾਸ਼ ਵਿਚ ਉਡਦੇ ਹਾਂ। ਇਹ ਹੈ ਜਾਦੂ-ਇਤਿਹਾਸ ਦਾ ਜਾਦੂ - ਜੋ ਸਾਨੂੰ ਕਿਥੇ ਤੋਂ ਕਿਥੇ ਲੈ ਜਾਂਦਾ ਹੈ।[10]

ਇਸ ਕਿਸਮ ਦੀ ਦੂਜੀ ਉਘੀ ਉਦਾਹਰਣ ਸਰਦਾਰ ਗੁਰਪਾਲ ਸਿੰਘ ਲੰਡਨ ਦੀ ਦਿਤੀ ਜਾ ਸਕਦੀ ਹੈ ਜਿਨ੍ਹਾਂ ਦਾ ਨਾਮਧਾਰੀਆਂ ਬਾਰੇ ਇਕ ਲੇਖ ਪਹਿਲਾਂ ਫੁਲਵਾੜੀ ਵਿਚ ਪ੍ਰਕਾਸ਼ਤ ਹੋਇਆ ਸੀ ਜਿਸ ਵਿਚ ਭਾਵੇਂ ਉਨ੍ਹਾਂ ਆਪਣੇ ਜਤਨਾਂ ਨਾਲ ਕੁਝ ਨਵੀਂ ਅੰਗਰੇਜ਼ੀ ਸਮਗਰੀ ਦਾ ਪ੍ਰਯੋਗ ਕਰਕੇ ਇਸ ਦੀ ਪ੍ਰਮਾਣਿਕਤਾ ਸਥਾਪਤ ਕਰਨ ਦਾ ਯਤਨ ਕੀਤਾ ਹੋਇਆ ਮਲੂਮ ਤਾਂ ਹੁੰਦਾ ਸੀ, ਪਰ ਇਸ ਵਿਚ ਗਲਤ ਬਿਆਨੀਆਂ ਇਨੀਆਂ ਸਨ ਕਿ ਕੋਈ ਬਹੁਤਾ ਧੀਰਜਵਾਨ ਨਾਮਧਾਰੀ ਹੀ ਇਸ ਨੂੰ ਪੜ੍ਹ ਕੇ ਚੁਪ ਰਹਿ ਸਕਦਾ ਹੈ। ਸਤਿਜੁਗ ਦੇ ਬਸੰਤ ਅੰਕ ਪੜ੍ਹ ਕੇ ਸਰਦਾਰ ਜੀ ਦਾ ਦਿਮਾਗ ਪੱਧਰਾ ਤੇ ਸਪਸ਼ਟਵਾਦੀ ਹੋ ਗਿਆ ਤੇ ਸੋਚ ਇਨੀ ਬਦਲ ਗਈ ਕਿ ਉਹ ਦੇਸ ਵਾਪਸੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਸਹੀ ਇਤਿਹਾਸ ਲਿਖਣ ਲਈ ਹੀ ਤਿਆਰ ਨਾ ਹੋਏ ਸਗੋਂ ਗੁਰੂ ਜੀ ਦਾ ਖੁਰਾ ਦੱਬਣ ਲਈ ਸਰਕਾਰ ਤੇ ਦਬਾਉ ਬਣਾਉਣ ਲਈ ਪਰੇਰਕ ਵੀ ਬਣੇ। "ਮੈਂ ਜਿਹੜਾ ਲੇਖ ਫੁਲਵਾੜੀ ਵਿਚ ਲਿਖਿਆ ਸੀ ਉਹ ਅੰਗਰੇਜ਼ੀ ਪੁਸਤਕਾਂ ਵਿਚੋਂ ਹੀ ਪ੍ਰਾਪਤ ਕੀਤਾ ਸੀ," ਉਨ੍ਹਾਂ ਦਾ ਇਕਬਾਲੀਆ ਬਿਆਨ ਹੈ, "ਅਤੇ ਇਹ ਗੱਲ ਲੇਖ ਵਿਚ ਪਰਗਟ ਭੀ ਕਰ ਦਿਤੀ ਸੀ।... ਜਿਨ੍ਹਾਂ ਨੂੰ ਇਹ ਪਤਾ ਹੈ ਕਿ ਸਰਕਾਰੀ ਰਿਪੋਰਟਾਂ ਕਦੋਂ ਤੇ ਕਿਉਂ ਛਪਦੀਆਂ ਹਨ ਉਨ੍ਹਾਂ ਨੂੰ ਇਹ ਭੀ ਪਤਾ ਲਗ ਸਕਦਾ ਹੈ ਕਿ ਸਰਕਾਰੀ ਕਾਗਜ਼ਾਤ ਵਿਚੋਂ ਠੀਕ ਹਾਲਤ ਮਾਲੂਮ ਕਰਨੇ ਕਿਤਨੇ ਔਖੇ ਹਨ।.... ਬਾਬਾ ਸਾਹਿਬ ਬਾਬਾ ਰਾਮ ਸਿੰਘ ਜੀ ਦੇ ਜਨਮ ਦਿਨ ਦੀ ਗਲਤੀ ਸੁਸਤੀ ਨਾਲ ਹੀ ਹੋ ਗਈ। ਉਨ੍ਹਾਂ ਦੇ ਅਕਾਲ ਚਲਾਣੇ ਦੇ ਸਮੇਂ ਦਾ ਭੀ ਮੈਨੂੰ ਨਹੀਂ ਸੀ ਪਤਾ। ਮੇਰੇ ਪਾਸ ਜਿਹੜੀ ਡਗਲਸ ਫੋਰਸਿਥ ਦੀ ਹਿਸਟਰੀ ਹੈ ਉਸ ਦੇ ਵਿਚ ਕਿਸੇ ਆਦਮੀ ਦੇ ਹੱਥਾਂ ਦਾ ਲਿਖਿਆ ਹੋਇਆ ਇਕ ਨੋਟ ਹੈ। ਜਿਸ ਵਿਚ ਦਰਜ ਹੈ ਕਿ ਬਾਬਾ ਸਾਹਿਬ ਜੀ ਸੰ: ੧੯੮੩ ਵਿਚ ਚਲਾਣਾ ਕਰ ਗਏ।"

'ਸਤਿਜੁਗ' ਰਾਹੀਂ ਸਹੀ ਇਤਿਹਾਸ ਦਾ ਗਿਆਨ ਹੋਣ ਪਿਛੋਂ ਦੀ ਆਪਣੀ ਬੌਧਿਕ ਅਵਸਥਾ ਦਾ ਵਰਨਣ ਕਰਦਿਆਂ ਇੰਦਰ ਸਿੰਘ 'ਚਕ੍ਰਵਰਤੀ' ਵਲ ਲਿਖੇ ਉਕਤ ਪੱਤਰ ਵਿਚ ਹੀ ਲਿਖਦੇ ਹਨ, "ਮੈਂ ਬਸੰਤ ਨੰਬਰ ਪੜ੍ਹਿਆ ਹੈ, ਪੜ੍ਹ ਕੇ ਜਿਹੜਾ ਅਨੰਦ ਪਰਾਪਤ ਹੋਇਆ ਹੈ ਉਹ ਲਿਖਣ ਵਿਚ ਨਹੀਂ ਆ ਸਕਦਾ।... ਮੈਂ ਬੜੀ ਦੇਰ ਤੋਂ ਫੈਸਲਾ ਕੀਤਾ ਹੋਇਆ ਸੀ ਕਿ ਵਾਪਸ ਆ ਕੇ ਬਾਬਾ ਸਾਹਿਬ ਜੀ ਦਾ ਜੀਵਣ ਇਕੱਤ੍ਰ ਕਰਕੇ ਜ਼ਰੂਰ ਲਿਖਣਾ ਹੈ। ਮੈਂ ਹੋਰ ਕਾਪੀਆਂ ਖਰੀਦ ਕੇ ਵੰਡਾਂਗਾ।.... ਮੈਂ ਆਪਣੇ ਸਿਖ ਭਰਾਵਾਂ ਪਾਸ ਬੜੇ ਜ਼ੋਰ ਨਾਲ ਬੇਨਤੀ ਕਰਦਾ ਹਾਂ ਕਿ ਉਹ ਇਹ ਨੰਬਰ ਜ਼ਰੂਰ ਖਰੀਦਣ ਅਤੇ ਬਾਬਾ ਸਾਹਿਬ ਜੀ ਸਬੰਧੀ ਅਣਛਪੇ ਬਹੁਮੁਲੇ ਖਜ਼ਾਨੇ ਨੂੰ ਦੇਖਣ। ਸਿਖ ਧਰਮ ਦਾ ਪ੍ਰਚਾਰ ਹਜ਼ਾਰਾਂ ਪਰਚਾਰਕ ਓਨਾਂ ਨਹੀਂ ਕਰ ਸਕਦੇ ਜਿਤਨਾਂ ਕਿ ਬਾਬਾ ਸਾਹਿਬ ਰਾਮ ਸਿੰਘ ਜੀ ਜਿਹੇ ਮਹਾਤਮਾ ਦੀਆਂ ਜ਼ਿੰਦਗੀਆਂ ਕਰ ਸਕਦੀਆਂ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਬਰ੍ਹਮਾ ਜੇਲ੍ਹ ਵਿਚੋਂ ਅਗਿਆਤਵਾਸ ਹੋਣ ਤੋਂ ਅਗਲੇ ਜੀਵਨ ਦੀ ਖੋਜ ਲਈ ਵੀ ਉਨ੍ਹਾਂ ਸੁਝਾਉ ਦਿਤੇ ਹਨ। "ਮੈਂ ਸ਼ਰੋਮਣੀ ਕਮੇਟੀ, ਅਕਾਲੀ ਦਲ ਅਤੇ ਨਾਮਧਾਰੀ ਦਰਬਾਰ ਪਾਸ ਬਿਨੈ ਕਰਦਾ ਹਾਂ ਕਿ ਇਕ ਦਿਨ ਅਜੇਹਾ ਨੀਯਤ ਕੀਤਾ ਜਾਵੇ ਜਿਸ ਦਿਨ ਕਿ ਹਰ ਥਾਵਾਂ ਦੀਆਂ ਸੰਗਤਾਂ ਗਵਰਨਮੈਂਟ ਤੇ ਜ਼ੋਰ ਪਾਉਣ ਕਿ ਉਹ ਬਾਬਾ ਸਾਹਿਬ ਜੀ ਦੀ ਦੱਸ ਪਾਵੇ। ਜੇ ਏਸ ਕੋਹੇਨੂਰ ਹੀਰੇ ਦੀ ਦੱਸ ਪੈ ਜਾਵੇ ਤਾਂ ਸਿਖ ਧਰਮ ਵਿਚ ਇਕ ਨਵੀਂ ਰੌ ਚਲ ਜਾਵੇਗੀ।....."[12]

ਅਚੰਭੇ ਵਾਲੀ ਇਕ ਗੱਲ ਇਹ ਵੀ ਸੀ ਕਿ ਕਈ ਧਰਮਸਥਾਨਾਂ ਜਾਂ ਉਨ੍ਹਾਂ ਦੇ ਅਧਿਕਾਰੀਆਂ-ਅਹੁਦੇਦਾਰਾਂ ਵਿਚ ਵੀ ਭਾਵਨਾ ਪ੍ਰੀਵਰਤਨ ਆਇਆ। ਗੁਰਦੁਆਰਾ ਗੁਰੂ ਸਿੰਘ ਸਭਾ ਕਰਾਚੀ ਵਿਚ ੨੩ ਅਪ੍ਰੈਲ ੧੯੩੬ ਦੇ ਦਿਨ ਮਾਹੌਲ ਹੀ ਹੋਰ ਸੀ, ਜਿਥੇ ਸਤਿਗੁਰੂ ਜੀ ਨੂੰ ਨਿਮੰਤ੍ਰਤ ਕਰਕੇ ਮਾਨ-ਪਤਰ ਪੇਸ਼ ਕਰਦਿਆਂ ਨਾਮਧਾਰੀ ਕੁਰਬਾਨੀਆਂ ਦੀ ਸਿਫਤ

ਸਲਾਹ ਕੀਤੀ ਸੀ—"ਕਿਥੋਂ ਸ਼ਬਦ ਲਿਆਈਏ ਜੋ ਆਪ ਜੀ ਦਾ ਰਜ ਕੇ ਧਨਵਾਦ ਕਰ ਸਕੀਏ, ਕਿਸ ਥਾਂ ਤੋਂ ਸ਼ਕਤੀ ਲਿਆਈਏ ਜੋ ਆਪ ਦੇ ਗੁਣ ਗਾ ਸਕੀਏ। ਸਾਡੀ ਲੇਖਣੀ ਵਿਚ ਬਲ ਨਹੀਂ ਜੋ ਆਪ ਦੀਆਂ ਬੇਨਜ਼ੀਰ ਤੇ ਅਦੁਤੀ ਕੁਰਬਾਨੀਆਂ ਭਲੀ ਪ੍ਰਕਾਰ ਵਰਣਨ ਕਰ ਸਕੀਏ। ਆਪ ਜੀ ਦੀਆਂ ਦੇਸ਼ ਅਰ ਧਰਮ ਲਈ ਕੀਤੀਆਂ ਹੋਈਆਂ ਅਟੁਟ ਸੇਵਾਵਾਂ ਕਹਿਣ ਅਰ ਲਿਖਣ ਤੋਂ ਬਾਹਰ ਹਨ," ਪ੍ਰਧਾਨ ਪ੍ਰਦੁਮਨ ਸਿੰਘ ਤੇ ਜਗਤ ਸਿੰਘ ਨਾਗੀ ਜਨਰਲ ਸਕੱਤਰ ਦੇ ਦਸਖਤਾਂ ਹੇਠ ਲਿਖੇ ਗਏ ਲੰਬੇ ਮਾਨ ਪਤਰ ਵਿਚ ਕਿਹਾ ਗਿਆ ਸੀ।[11]

3. ਉਦੇਸ਼ ਪਰਿਵਰਤਨ :

ਗੈਰ-ਨਾਮਧਾਰੀ ਇਤਿਹਾਸਕਾਰਾਂ ਦੇ ਵੀ ਦੋ ਵਰਗ ਹਨ—ਇਕ ਅੰਗਰੇਜ਼ ਤੇ ਦੂਜੇ ਗੈਰ-ਨਾਮਧਾਰੀ ਭਾਰਤੀ। ਭਾਰਤ ਵਿਚ ਕਿਸੇ ਵੀ ਰੂਪ ਤੇ ਕਿਸੇ ਵੀ ਅਹੁਦੇ ਤੇ ਸਥਾਪਤ ਅੰਗਰੇਜ਼ਾਂ ਨੇ ਨਾਮਧਾਰੀਆਂ ਬਾਰੇ ਜੋ ਕੁਛ ਲਿਖਿਆ, ਉਹ ਅਸਲ ਵਿਚ ਨਾ ਤਾਂ ਇਤਿਹਾਸਕਾਰ ਦੇ ਦ੍ਰਿਸ਼ਟੀਕੋਣ ਤੋਂ ਲਿਖਿਆ ਗਿਆ ਸੀ ਤੇ ਨਾ ਹੀ ਸਹੀ ਅਰਥਾਂ ਵਿਚ ਇਤਿਹਾਸ। ਉਹ ਉਨ੍ਹਾਂ ਦੀਆਂ ਰਾਜਸੀ ਤੇ ਪ੍ਰਬੰਧਕੀ ਲੋੜਾਂ ਅਤੇ ਸਰਕਾਰੀ ਕਰਮਚਾਰੀਆਂ ਦੇ ਪਥਪ੍ਰਦਰਸ਼ਨ ਹਿਤ ਰਚਿਆ ਗਿਆ ਨਿਰਦੇਸ਼ਨ ਸਾਹਿਤ ਸੀ। ਹੁਣ ਉਹ ਇਤਿਹਾਸ ਵੀ ਬਣ ਗਿਆ ਹੈ ਤੇ ਇਤਿਹਾਸ ਲਿਖਣ ਲਈ 'ਪ੍ਰਮਾਣਿਕ' ਸਮਗਰੀ ਵੀ। ਨਿਰਸੰਦੇਹ ਉਸ ਵਿਚ ਕਾਫੀ ਤੱਥ ਸਹੀ ਵੀ ਹਨ ਪਰ ਅਰਧ ਸੱਚਾਂ, ਪ੍ਰਸਪਰ ਵਿਰੋਧੀ ਤੱਥਾਂ ਦਾ ਸਮੂਹ ਵੀ ਹੈ[12] ਕਿਉਂਕਿ ਬਰਤਾਨਵੀ ਸ਼ਾਸਕਾਂ ਦੇ ਜਾਣਕਾਰੀ ਸ੍ਰੋਤ ਪੰਜਾਬੀ ਸੂਹੀਏ ਜਾਂ ਮੁਖਬਰ ਆਦਿ ਹੀ ਹੁੰਦੇ ਸਨ ਤੇ ਜਿਹੋ ਜਿਹੀ ਜਾਣਕਾਰੀ ਉਹ ਆਪਣੇ ਇਨ੍ਹਾਂ ਮਾਲਕਾਂ ਨੂੰ ਦਿੰਦੇ ਸਨ ਉਹ ਅਕਸਰ ਰਿਕਾਰਡ ਦਾ ਹਿਸਾ ਬਣ ਜਾਂਦੀ ਸੀ ਤੇ ਹੁਣ ਉਹੀ ਰਿਕਾਰਡ ਇਤਿਹਾਸ ਦਾ ਆਧਾਰ ਬਣ ਗਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਕਾਲ ਵਿਚ ਰਚੀਆਂ ਗਈਆਂ ਅੰਗਰੇਜ਼ਾਂ ਦੀਆਂ ਲਿਖਤਾਂ ਅਜੇ ਸਾਹਮਣੇ ਨਹੀਂ ਆਈਆਂ ਜਿਸ ਕਰ ਕੇ ਉਨ੍ਹਾਂ ਵਿਚ ਮੌਜੂਦ ਝੁਕਾਵਾਂ ਬਾਰੇ ਕੁਛ ਵੀ ਕਹਿਣਾ ਅਨੁਚਿਤ ਹੋਵੇਗਾ।

ਦੂਜਾ ਵਰਗ ਹੈ ਗੈਰਨਾਮਧਾਰੀ ਭਾਰਤੀ ਲੇਖਕਾਂ ਦਾ, ਜਿਨ੍ਹਾਂ ਵਿਚ ਹਿੰਦੂ ਤੇ ਸਿਖ ਦੋਵੇਂ ਗਿਣੇ ਜਾ ਸਕਦੇ ਹਨ। ਇਸ ਕਾਲ ਦੀ ਇਤਿਹਾਸਕ ਮਹਤਵ ਦੀ ਮੁਸਲਮ ਰਚਨਾ ਵੀ ਅਜੇ ਸਾਹਮਣੇ ਨਹੀਂ ਆਈ। ਹਿੰਦੂ ਲੇਖਕ ਜਾਂ ਇਤਿਹਾਸਕਾਰ ਨਿਰਸੰਦੇਹ ਨਾਮਧਾਰੀਆਂ ਬਾਰੇ ਪ੍ਰਸ਼ੰਸਾਨਾਤਮਕ ਰਵਈਆ ਅਪਨਾਉਂਦੇ ਰਹੇ ਹਨ ਜਿਸ ਦਾ ਇਕ ਕਾਰਨ ਹਿੰਦੂਆਂ ਦੀ ਧਾਰਮਕ ਪਖੋਂ ਇਸ ਸੰਪਰਦਾ ਨਾਲ ਨੇੜਤਾ, ਨਾਮਧਾਰੀਆਂ ਦਾ ਪੁਰਾਤਨ ਭਾਰਤੀ ਸੰਸਕ੍ਰਿਤੀ ਅਤੇ ਮਰਯਾਦਾ ਤੇ ਪਹਿਰਾ ਵੀ ਹੋ ਸਕਦਾ ਹੈ ਤੇ ਦੂਜਾ ਦੋਹਾਂ ਹੀ ਦੇਸ-ਪ੍ਰੇਮ ਦੀ ਪ੍ਰਸਪਰ ਸਾਂਝ ਜਿਸ ਵਿਚ ਗਊ ਹੱਤਿਆ ਦੇ ਵਿਰੋਧ ਦੀ ਉਚੀ ਸੁਰ ਨਿਰਸੰਦੇਹ ਪ੍ਰਭਾਵਸ਼ਾਲੀ ਮੰਨੀ ਜਾਂਦੀ ਹੈ। ਇਕ ਦੇਸ ਭਗਤ ਨੂੰ ਦੇਸ ਭਗਤ ਹੀ ਸਹੀ ਤਰ੍ਹਾਂ ਨਾਲ ਸਮਝ ਸਕਦਾ ਹੈ। ਨਾਮਧਾਰੀਆਂ ਨੂੰ ਠੀਕ ਤਰ੍ਹਾਂ ਸਮਝਣ ਵਾਲੇ ਹਿੰਦੂ ਲੇਖਕਾਂ ਵਿਚ ਡਾ. ਗੋਕਲਚੰਦ ਨਾਰੰਗ, ਰੁਚੀ ਰਾਮ ਸਾਹਨੀ ਤੇ ਡਾ. ਪਰਮਾਨੰਦ ਦੇ ਨਾਂ ਵਧੇਰੇ ਉਘੇ ਰਹੇ ਹਨ। ਡਾ: ਪਰਮਾਨੰਦ ਤਾਂ ਬਾਗ਼ੀਆਨਾ ਸਾਹਿਤ ਪੈਦਾ ਕਰਨ ਦੇ ਦੋਸ਼ ਵਿਚ ਮੁਕੱਦਮਾ ਵੀ ਭੁਗਤਦੇ ਰਹੇ ਹਨ।[13]

"ਇਹੀ ਗੱਲ ਕਿੰਨੀ ਅਫਸੋਸਨਾਕ ਹੈ," ਪੰਜਾਬ ਇਤਿਹਾਸ ਕਮੇਟੀ ਦੇ ਮੁਖੀ ਲਾਲਾ ਫਿਰੋਜ਼ਚੰਦ ਜੀ ਨੇ ਭਾਈ ਪਰਮਾਨੰਦ ਬਾਰੇ ਵਿਚਾਰ ਪ੍ਰਗਟਾਉਂਦਿਆਂ ਲਿਖਿਆ ਸੀ, "ਕਿ ਸਾਡੇ ਵਧੇਰੇ ਇਤਿਹਾਸਕਾਰਾਂ ਨੇ ਇਸ ਨਾਮਧਾਰੀ ਲਹਿਰ ਦੀ ਮਹੱਤਤਾ ਨੂੰ ਅਨੁਭਵ ਹੀ ਨਹੀਂ ਕੀਤਾ ਸਗੋਂ ਇਸ ਨੂੰ ਨਜ਼ਰ-ਅੰਦਾਜ਼ ਕਰ ਦਿਤਾ ਹੈ। ਪੰਜਾਬੀ ਇਤਿਹਾਸਕਾਰ ਸਵਰਗਵਾਸੀ ਭਾਈ ਪਰਮਾਨੰਦ ਜੀ ਇਸ ਪਾਲ ਵਿਚ ਨਹੀਂ ਆਉਂਦੇ। ਭਾਈ ਪਰਮਾਨੰਦ ਨੇ ਕੂਕਾ ਵਿਦਰੋਹ ਨੂੰ ਇਸ ਦੇ ਸਹੀ ਇਤਿਹਾਸਕ ਪਿਛੋਕੜ ਵਿਚ ਵੇਖਿਆ ਤੇ ਘੋਖਿਆ। ਆਪ ਨੇ ਇਸ ਗਲ ਦੀ ਕੋਸ਼ਿਸ਼ ਕੀਤੀ ਕਿ ਕੂਕਿਆਂ ਦੇ ਪ੍ਰੋਗਰਾਮ ਤੇ ਇਹਨਾਂ ਦੇ ਵਿਦੇਸ਼ੀ ਰਾਜ ਵਿਰੁਧ ਚਲਾਏ ਗਏ ਸੰਗਰਾਮ ਦੇ ਇਤਿਹਾਸ ਵਿਚ ਸਹੀ ਅਸਥਾਨ ਦੀ ਵਾਸਤਵਿਕ ਮਹੱਤਤਾ ਨੂੰ ਦਰਸਾਇਆ ਜਾਵੇ। ਭਾਈ ਪਰਮਾਨੰਦ ਨੇ ਸਾਡੇ ਇਤਿਹਾਸ ਦੇ ਵਧੇਰੇ ਪੇਸ਼ਾਵਰ ਲਿਖਾਰੀਆਂ ਵਾਂਗ ਨਹੀਂ ਕੀਤਾ। ਆਪ ਨੇ ਸਹੀ ਲੀਹ ਅਪਣਾਈ। ਭਾਈ ਪਰਮਾਨੰਦ ਪੂਰੀ ਸਾਵਧਾਨੀ ਨਾਲ ਇਸ ਗੱਲ ਤੋਂ ਜਾਣੂ ਸਨ ਕਿ ਅੰਗਰੇਜ਼ ਸਰਕਾਰ ਨੇ ਬ੍ਰਿਟਿਸ਼ ਇੰਡੀਆ ਦੇ ਅਸਲ ਇਤਿਹਾਸ ਨੂੰ ਕਿਸ ਤਰ੍ਹਾਂ ਪ੍ਰਕਾਸ਼ਤ ਹੋਣ ਤੋਂ ਬਚਾਇਆ ਹੈ ਤੇ ਇਸ ਨੂੰ ਅਸਲ ਘਟਨਾਵਾਂ ਤੋਂ ਕਿਸ ਤਰ੍ਹਾਂ ਤੋੜ-ਮਰੋੜ ਕੇ ਪੇਸ਼ ਕੀਤਾ ਹੈ।[14]

ਹਿੰਦੂ ਵਰਗ ਨਾਲ ਸਬੰਧਤ ਤੇ ਸਰਕਾਰ ਵਲੋਂ ਗਠਤ ਪੰਜਾਬ ਇਤਿਹਾਸ ਬੋਰਡ ਜਾਂ ਕਮੇਟੀ ਦੇ ਤਦਵਕਤੀ ਪ੍ਰਧਾਨ ਲਾਲਾ ਫਿਰੋਜ਼ਚੰਦ ਜੀ ਦੇ ਨਾਮਧਾਰੀਆਂ ਬਾਰੇ ਵਿਚਾਰ ਕਾਫੀ ਸੰਤੁਲਿਤ ਹਨ। "ਕੂਕੇ ਜਾਂ ਨਾਮਧਾਰੀ ਨਿਕਾ ਜਿਹਾ

ਸੰਪਰਦਾਇ ਹੈ ਪਰ ਉਨ੍ਹਾਂ ਦੇ ਯੋਗਦਾਨ ਨੂੰ ਉਨ੍ਹਾਂ ਦੀ ਸੰਖਿਆ ਨਾਲੋਂ ਕਿਤੇ ਵਧੇਰੇ ਗਿਣਿਆ ਜਾਣਾ ਚਾਹੀਦਾ ਹੈ ਪਰ ਅਫਸੋਸ ਦੀ ਗੱਲ ਹੈ ਕਿ ਉਨ੍ਹਾਂ ਦੇ ਨੇਤਾਵਾਂ ਨੇ, ਤਥਾਂ ਦੇ ਆਧਾਰ ਤੇ ਗੈਰ-ਨਾਮਧਾਰੀਆਂ ਵਿਚ, ਉਨ੍ਹਾਂ ਦੇ ਸਮਝਣਯੋਗ ਢੰਗ ਨਾਲ, (ਆਪਣੇ ਇਤਿਹਾਸ ਨੂੰ) ਪ੍ਰਚਾਰਨ ਦਾ ਜਤਨ ਬਹੁਤ ਘਟ ਕੀਤਾ ਹੈ ਤੇ ਇਹ ਗੱਲ ਵੀ ਖੇਦਜਨਕ ਹੈ ਕਿ ਕੂਕਿਆਂ ਦੇ ਯੋਗਦਾਨ ਨੂੰ ਬਰਤਾਨਵੀ ਭਾਰਤ ਦੇ ਬਹੁਤੇ ਇਤਿਹਾਸ ਲੇਖਕਾਂ ਨੇ ਬੁਰੀ ਤਰ੍ਹਾਂ ਅੱਖ-ਪਰੋਖੇ ਕਰੀ ਰਖਿਆ ਹੈ। ਹੁਣ ਤਕ, ਸਬੰਧਤ ਕਾਲ ਦੀ ਇਤਿਹਾਸਕਾਰੀ ਬਹੁਤ ਹਦ ਤਕ ਬਰਤਾਨਵੀ ਨਿਯੰਤ੍ਰਣ ਜਾਂ ਨਿਰਦੇਸ਼ਨ ਹੇਠ ਰਹੀ ਹੈ ਤੇ ਉਨ੍ਹਾਂ ਦੇ ਆਪਣੇ ਤਰਕ ਸਨ!.... ਪਰ ਕਾਸ਼! ਨਾਮਧਾਰੀਆਂ ਨੂੰ ਕੋਈ ਇਹ ਅਹਿਸਾਸ ਕਰਵਾ ਸਕਦਾ ਕਿ ਇਤਿਹਾਸ ਲਿਖਣ ਵਿਚ ਪਏ ਖੱਪੇ ਬਾਰੇ ਇਤਰਾਜ਼ ਕਰਨ ਦੀ ਥਾਂ ਇਸ ਪਾੜੇ ਨੂੰ ਪੂਰਨ ਲਈ ਉਹ ਆਪ ਵੀ ਕੁਝ ਕਰ ਸਕਦੇ ਹੁੰਦੇ।"

"ਇਸ ਦੇਸ ਵਿਚ ਕ੍ਰਾਂਤੀਕਾਰੀ ਲਹਿਰ ਦੀ ਪਰਮਸੁੰਦਰਤਾ, ਭਗਤ ਸਿੰਘ ਨੇ ਸੱਚਮੁਚ ਹੀ ਨਾਮਧਾਰੀ ਘਟਨਾਵਾਂ ਨੂੰ ਬਹੁਤ ਮਹੱਤਵ ਦਿਤਾ ਹੈ ਜਿਸ ਦਾ ਪਿਛੋਕੜ ਸੰਭਵ ਤੌਰ ਤੇ ਭਾਈ ਪਰਮਾਨੰਦ ਤਕ ਲੱਭਿਆ ਜਾ ਸਕਦਾ ਹੈ ਜਿਨ੍ਹਾਂ ਨੇ ਉਸ ਨੂੰ ਲਾਹੌਰ ਦੇ ਕੌਮੀ ਵਿਦਿਆਲੇ ਵਿਚ ਭਾਰਤ ਦਾ ਇਤਿਹਾਸ ਪੜ੍ਹਾਇਆ ਸੀ, ਪਰ ਇਤਿਹਾਸ ਦੇ ਅਖ ਪਰੋਖੇ ਕੀਤੇ ਇਸ ਕਾਂਡ ਨਾਲ ਉਸ ਦੀ ਜਾਣ ਪਛਾਣ ਜਿਥੋਂ ਮਰਜ਼ੀ ਹੋਈ ਹੋਵੇ, ਮਹੱਤਵਪੂਰਨ ਗੱਲ ਇਹ ਹੈ ਕਿ ਉਸ ਨੂੰ ਇਸ 'ਚੋਂ ਪ੍ਰੇਰਨਾ ਸ੍ਰੋਤ ਮਿਲਿਆ ਹੈ ਤੇ ਉਹਨੇ ਆਪ ਵੀ ਮਲੇਰਕੋਟਲਾ ਦੇ ਮੈਦਾਨ ਵਿਚ ਵਹਿਸ਼ੀਆਨਾ ਢੰਗ ਨਾਲ ਜਨਤਕ ਤੌਰ ਤੇ ਤੋਪਾਂ ਨਾਲ ਉਡਾਏ ਗਏ ੫੦ ਕੂਕਿਆਂ ਦੇ ਬਾਰੇ ਲਿਖਿਆ....।"[17]

ਲਾਲਾ ਫਿਰੋਜ਼ਚੰਦ ਨੇ ਪਖਪਾਤੀ ਇਤਿਹਾਸਕਾਰਾਂ ਦੇ ਰਵਈਏ ਤੇ ਵੀ ਅਫਸੋਸ ਪ੍ਰਗਟਾਇਆ ਹੈ। "ਅੰਗਰੇਜ਼ਾਂ ਪਾਸੋਂ ਤਾਂ ਕੂਕਿਆਂ ਨੂੰ ਦੁਰਵਿਵਹਾਰ ਤੋਂ ਸਿਵਾ ਹੋਰ ਕਿਸ ਚੀਜ਼ ਦੀ ਆਸ ਹੋ ਸਕਦੀ ਸੀ ? ਪਰ ਵਾਸਤਵ ਵਿਚ ਨਾਮਧਾਰੀ ਇਸ ਗੱਲ ਦੇ ਤਾਂ ਜ਼ਰੂਰ ਹੱਕਦਾਰ ਸਨ ਕਿ ਇਤਿਹਾਸ ਲਿਖਣ ਵਾਲੇ ਲਿਖਾਰੀਆਂ ਵਲੋਂ ਤਾਂ ਇਨ੍ਹਾਂ ਨਾਲ ਉਸ ਤੋਂ ਚੰਗੇਰਾ ਸਲੂਕ ਕੀਤਾ ਜਾਂਦਾ ਜੋ ਇਹਨਾਂ ਨਾਲ ਹੁੰਦਾ ਰਿਹਾ ਹੈ।" ਆਪਣਾ ਨਿਰਣਾ ਦਿੰਦੇ ਹੋਏ ਉਹ ਲਿਖਦੇ ਹਨ ਕਿ "ਮੈਨੂੰ ਕੂਕਿਆਂ ਤੋਂ ਬਿਨਾਂ ਕਿਸੇ ਧਾਰਮਕ ਸੰਪਰਦਾਏ ਜਾਂ ਫਿਰਕੇ ਜਾਂ ਐਸੀ ਕਿਸੇ ਸਿਆਸੀ ਸੰਸਥਾ ਜਾਂ ਜਥੇਬੰਦੀ ਦਾ ਇਲਮ ਨਹੀਂ ਜਿਸ ਨੇ ਇਨੇ ਲੰਮੇਰੇ ਅਰਸੇ ਤਕ ਏਨੀਆਂ ਸਖਤੀਆਂ ਸਹਾਰੀਆਂ ਹੋਣ।"[18] ਇਹ ਇਕ ਨਿਰਪੱਖ ਇਤਿਹਾਸਕਾਰ ਦਾ ਨਿਰਣਾ ਹੈ।

ਸਿਖ ਭਾਈਚਾਰਾ ਇਕ ਤਾਂ ਅੰਗਰੇਜ਼ਾਂ ਪ੍ਰਤੀ ਬਹੁਤ ਨਰਮ ਰਵਈਆ ਰਖਦਾ ਆਇਆ ਹੈ। ਦੂਜਾ ਧਾਰਮਕ ਮਰਯਾਦਾ ਤੇ ਵਿਚਾਰਧਾਰਕ ਪਖੋਂ ਵੀ ਦੋਹਾਂ ਧਿਰਾਂ ਵਿਚ ਪ੍ਰਸਪਰ ਵਿਰੋਧ ਕੱਟੜਤਾ ਦੀਆਂ ਸਿਖਰਾਂ ਛੋਂਹਦਾ ਰਿਹਾ ਹੈ। ਬਰਤਾਨਵੀ ਅਫਸਰਾਂ ਦਾ ਇਹ ਜਤਨ ਹੁੰਦਾ ਸੀ ਕਿ ਨਾਮਧਾਰੀ ਤੇ ਗੈਰ ਨਾਮਧਾਰੀ ਸਿਖਾਂ ਵਿਚ ਪਾੜਾ ਕਾਇਮ ਰਹੇ। ਜਦੋਂ ਕਦੇ ਕੋਈ ਘਟਨਾ ਵਾਪਰਦੀ ਸੀ ਤਾਂ ਸਰਕਾਰੀ ਰਿਪੋਰਟਾਂ ਵਿਚ ਇਹ ਜਾਇਜ਼ਾ ਲਿਆ ਜਾਂਦਾ ਸੀ ਕਿ ਉਸ ਦਾ ਸਾਧਾਰਨ ਸਿਖਾਂ ਜਾਂ ਹਿੰਦੂਆਂ ਤੇ ਕੀ ਪ੍ਰਭਾਵ ਪਿਆ।

*(ਚਲਦਾ)......*

## ਫੁੱਟ ਨੋਟ

1. ਸਤਿਜੁਗ, ੧੩ ਫੱਗਣ ੧੯੮੯
2. ਉਹੀ
3. ਉਹੀ
4. ਮਾਸਟਰ ਤਾਰਾ ਸਿੰਘ ਸਤਿਜੁਗ ੧੦ ਮਾਘ ੧੯੮੬
5. ਉਹੀ
6. ਉਹੀ
7. ਗਿ. ਹੀਰਾ ਸਿੰਘ ਦਰਦ, ਸਤਿਜੁਗ ੨੨ ਮਾਘ ੧੯੮੬ ਪੰਨਾ ੮੫
8. ਪ੍ਰੋ ਗੰਗਾ ਸਿੰਘ ਸਤਿਜੁਗ, ੧੦ ਮਾਘ ੧੯੨੨
9. ਸਰਦਾਰ ਗੰਡਾ ਸਿੰਘ ਜਾਚਕ, ਸਤਿਜੁਗ, ੨੫ ਮਾਘ, ੧੯੯੧
10. ਸੁਰਦਾਰ ਗੰਡਾ ਸਿੰਘ, ਕੇਵਲ, ਸਤਿਜੁਗ ੨੯ ਮਾਘ ੧੯੯੮
11. ਮਾਸਕ ਫੁਲਵਾੜੀ, ਲਾਹੌਰ ਦ ਇਤਿਹਾਸ ਨੰਬਰ
12. ਸਤਿਜੁਗ ੧੫ ਜੇਠ ੧੯੮੭
13. ਸਤਿਜੁਗ, ੨੩ ਜੇਠ ੧੯੯੩
14. ਸਵਰਨ ਸਿੰਘ ਸਨੇਹੀ ਕੰਟਰੈਡਿਕਨਸ਼ ਇਨ ਬ੍ਰਿਟਿਸ਼ ਰਿਕਾਰਡ ਆਨ ਕੂਕਾ ਮੂਵਮੈਂਟ, ਪੰਜਾਬ ਇਤਿਹਾਸ ਕਾਨਫਰੰਸ ਸਮਾਗਮ ਦਸਵਾਂ
15. ਡਾ. ਗੰਡਾ ਸਿੰਘ, ਸੋਰਸਿਸ ਲਿਟਰੇਚਰ ਇਨ ਪੰਜਾਬ ਪਟਿਆਲਾ, ੧੯੯੮.
16. ਲਾਲਾ ਫਿਰੋਜ਼ਚੰਦ, ਸੁਤੰਤ੍ਰਤਾ ਸੰਗਰਾਮ ਤੇ ਸੁਤੰਤਰਤਾ ਲਹਿਰ ਦੇ ਮੋਢੀ ਕੂਕਾ ਅੰਦੋਲਨ— ਚੁਣਵੇਂ ਲੇਖ ਦਿੱਲੀ, ੧੯੬੭, ਪੰਨਾ-੪੫
17. ਨਾਹਰ ਸਿੰਘ, ਗੁਰੂ ਰਾਮ ਸਿੰਘ ਐਂਡ ਕੂਕਾ ਸਿਖਸ, ਫੋਰਵਰਡ ਲਾਲਾ ਫਿਰੋਜ਼ਚੰਦ, ਨਵੀਂ-ਦਿੱਲੀ, ੧੯੬੫
18. ਲਾਲਾ ਫਿਰੋਜ਼ਚੰਦ, ਕੂਕਾ ਅੰਦੋਲਨ ਕੁਝ ਚੋਣਵੇਂ ਲੇਖ, ਨਵੀਂ ਦਿੱਲੀ, ੧੯੬੭, ਪੰਨਾ -੫੪

# ਨਾਮਧਾਰੀ ਸ਼ਹੀਦ

—ਸੂਬਾ ਸੁਰਿੰਦਰ ਕੌਰ ਖਰਲ

ਨਾਮਧਾਰੀ ਸ਼ਹੀਦਾਂ ਦੇ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕਰਦੇ ਹਨ :

"....... ਉਥੇ ਹੁਕਮ ਉਲਟਾਉਣ ਦੀ ਗੱਲ ਨਹੀਂ, ਸ਼ਹੀਦ ਹੋਏ ਹੱਸਦੇ ਹੱਸਦੇ। ਅੱਜ ਅਸੀਂ ਉਹਨਾਂ ਦਾ ਨਾਉਂ ਲੈ ਕੇ ਉੱਚੇ ਹੁੰਦੇ ਹਾਂ।"

—ਲਾਲ ਏਹਿ ਰਤਨ, ਭਾਗ ਤੀਜਾ, ਪੰਨਾ ੧੧੨.

ਮਰ ਜਾਣਾ, ਸ਼ਹੀਦ ਹੋ ਜਾਣਾ ਕੋਈ ਸੌਖਾ ਨਹੀਂ ਹੁੰਦਾ। ਫਾਂਸੀ ਦੇ ਫੰਦੇ ਆਪ ਗਲੇ 'ਚ ਪਾ ਕੇ ਫਾਂਸੀ ਲੈਣਾ, ਤੋਪਾਂ ਅੱਗੇ ਨੱਸ ਨੱਸ ਕੇ ਆ ਕੇ ਪੁਰਜਾ-ਪੁਰਜਾ ਹੋ ਸ਼ਹੀਦ ਹੋ ਜਾਣਾ ਆਸਾਨ ਕੰਮ ਨਹੀਂ ਹੁੰਦਾ। ਸਾਨੂੰ ਜੇ ਕੋਈ ਆਖੇ ਕਿ ਤੁਸੀਂ ਇਤਨੇ ਘੰਟੇ ਜਾਂ ਇਤਨੇ ਦਿਨਾਂ ਬਾਅਦ ਮਰ ਜਾਣਾ ਹੈ ਤਾਂ ਅਸੀਂ ਭਲੀ ਭਾਂਤ ਸੋਚ ਸਕਦੇ ਹਾਂ ਕਿ ਸਾਡਾ ਕੀ ਹਾਲ ਹੁੰਦਾ ਹੈ। ਆਪਣੇ ਪਰਿਵਾਰ, ਆਪਣੇ ਰਿਸ਼ਤੇਦਾਰ, ਆਪਣੇ ਮਿੱਤਰ ਪਿਆਰੇ ਛੱਡ ਕੇ ਮਰਨ ਦਾ ਖਿਆਲ ਹੀ ਆਮ ਬੰਦੇ ਨੂੰ ਕਿੰਨਾ ਭੈ-ਭੀਤ ਤੇ ਦੁਖੀ ਕਰ ਦਿੰਦਾ ਹੈ।

ਇਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੀ ਹੀ ਕਿਰਪਾ ਸੀ ਕਿ ਉਨ੍ਹਾਂ ਨੇ ਆਪਣੇ ਸਿੱਖਾਂ ਵਿਚ ਇਤਨੀ ਆਤਮਕ ਸ਼ਕਤੀ ਤੇ ਪ੍ਰੇਰਨਾ ਭਰੀ ਕਿ ਉਨ੍ਹਾਂ ਲਈ ਸ਼ਹੀਦ ਹੋਣਾ ਸੰਭਵ ਹੋ ਸਕਿਆ।

ਮਲੇਰਕੋਟਲਾ ਦੇ ਸਾਕੇ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਉਂ ਫਰਮਾਉਂਦੇ ਹਨ :

"ਸਤਿਗੁਰੂ ਦੇ ਸਿੱਖ ਇਉਂ ਟਿਚਕਰਾਂ ਕਰਦੇ ਹਨ ਗੋਲੀਆਂ ਨੂੰ, ਤੋਪਾਂ ਦੇ ਗੋਲੇ ਨੂੰ ਟਿਚਕਰਾਂ ਕਰਦੇ ਹਨ, ਅੱਗੇ ਖੜੇ ਹੁੰਦੇ ਹਨ।,... ਫੇਰ ਕੀ ਬਣਿਆ - ਲੱਗੇ ਉੱਡਣ। ਦੂਸਰੇ ਪਾਸੇ ਕੀ ਹੈ ? ਗੁਰੂ ਨਾਨਕ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਤੱਕ ਬਾਰਾਂ ਪਾਤਸ਼ਾਹੀਆਂ ਬੈਠੀਆਂ ਹਨ, ਦੀਵਾਨ ਲੱਗਿਆ ਹੋਇਆ ਹੈ, ਤੋਪ ਨਾਲ ਜਿਹੜਾ ਉੱਡਦਾ ਹੈ, ਉਥੇ ਜਾ ਕੇ ਬੈਠਦਾ ਹੈ। ਉਸ ਨੂੰ ਪਤਾ ਲੱਗਦਾ ਹੈ - ਸਾਹਮਣੇ ਦੂਜੇ ਵੇਖਣ ਵਾਲਿਆਂ ਨੂੰ ਕਿ ਦੀਵਾਨ ਲੱਗਾ ਹੋਇਆ ਹੈ, ਕਹਿੰਦਾ, "ਓਏ ਬਿੱਲਿਆ, ਛੇਤੀ ਕਰ ਮੇਰਾ ਸਾਥ ਜਾਂਦਾ ਹੈ, ਮੇਰਾ ਵਕਤ ਜਾਂਦਾ ਹੈ।" ਇਸ ਤਰ੍ਹਾਂ ਤੋਪਾਂ ਦੇ ਨਾਲ ਉੱਡਦੇ ਹਨ।"

—ਲਾਲ ਏਹਿ ਰਤਨ ਭਾਗ ਪਹਿਲਾ ਪੰਨਾ ੨੧੯

ਭਾਰਤ ਦੀ ਅਜ਼ਾਦੀ ਦੀ ਲੜਾਈ ਦਾ ਮੁੱਢ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਿਲਵਰਤਣ ਲਹਿਰ ਚਲਾ ਕੇ ਬੰਨ੍ਹਿਆ ਸੀ।

ਅੰਗ੍ਰੇਜ਼ਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਪਨਾਈ। ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਭੜਕਾ ਕੇ ਇਕ ਦੂਜੇ ਖਿਲਾਫ ਕਰਨ ਲਈ ਅੰਮ੍ਰਿਤਸਰ, ਮਲੇਰਕੋਟਲਾ ਤੇ ਰਾਏਕੋਟ ਵਿਖੇ ਬੁੱਚੜਖਾਨੇ ਖੁਲ੍ਹਵਾ ਦਿੱਤਾ। ਗਊਬੱਧ ਕਰਕੇ ਗਊ ਮਾਸ ਵੇਚਿਆ ਹੀ ਨਹੀਂ ਜਾਣ ਲਗਾ, ਸਗੋਂ ਹਿੰਦੂਆਂ ਤੇ ਸਿੱਖਾਂ ਦੇ ਪੂਜਨੀਕ ਧਾਰਮਿਕ ਅਸਥਾਨਾਂ ਨੂੰ ਮਾਸ ਤੇ ਹੱਡੀਆਂ ਸੁੱਟ ਕੇ ਅਪਵਿੱਤਰ ਕੀਤਾ ਜਾਣ ਲਗਾ। ਇਹ ਬੁੱਚੜਖਾਨੇ ਅਣਖੀ ਭਾਰਤੀਆਂ ਲਈ ਵੰਗਾਰ ਬਣ ਗਏ ਸਨ। ਇਸ ਵੰਗਾਰ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਪ੍ਰਵਾਨਿਆ ਤੇ ਲੋਕਾਂ ਨੂੰ ਵੀ ਅੰਗ੍ਰੇਜ਼ਾਂ ਦੀਆਂ ਕੂਟਲ ਨੀਤੀਆਂ ਤੋਂ ਜਾਗਰੂਕ ਕੀਤਾ। ਅੰਮ੍ਰਿਤਸਰ, ਰਾਏਕੋਟ ਤੇ ਮਲੇਰਕੋਟਲਾ ਵਿਖੇ ਬੁੱਚੜਖਾਨਿਆਂ ਤੇ ਹਮਲੇ ਕਰਕੇ ਨਾਮਧਾਰੀਆਂ ਨੇ ਅੰਗ੍ਰੇਜ਼ ਸਰਕਾਰ ਨਾਲ ਸਿੱਧੀ ਟੱਕਰ ਲਈ, ਜਿਸ ਕਾਰਣ ਅੰਗ੍ਰੇਜ਼ਾਂ ਵਲੋਂ ਇਨ੍ਹਾਂ ਨੂੰ ਸ਼ਹੀਦ ਕੀਤਾ ਗਿਆ।

ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਵਿਖੇ ਅੰਗ੍ਰੇਜ਼ਾਂ ਦੁਆਰਾ ਫਾਂਸੀ ਦੇ ਕੇ ਸ਼ਹੀਦ ਕੀਤੇ ਗਏ ਅਤੇ ਮਲੇਰਕੋਟਲਾ ਵਿਖੇ ਤੋਪਾਂ ਨਾਲ ਉਡਾਏ ਗਏ ਸ਼ਹੀਦ ਸਿੰਘਾਂ ਤੋਂ ਇਲਾਵਾ ਅਨੇਕ ਨਾਮਧਾਰੀ ਸਿੰਘ ਇਨ੍ਹਾਂ ਸਾਕਿਆਂ ਸਮੇਂ ਲੜਦਿਆਂ ਸ਼ਹੀਦ ਹੋਏ। ਇਹੀ ਨਹੀਂ ਅੰਗ੍ਰੇਜ਼ਾਂ ਦੁਆਰਾ, ਅਣਗਿਣਤ ਨਾਮਧਾਰੀ ਕਈ ਪ੍ਰਕਾਰ ਦੇ ਘੋਰ ਤਸੀਹੇ ਦੇ ਕੇ, ਸਮੁੰਦਰਾਂ 'ਚ ਡੋਬ ਕੇ, ਕਾਲੇ ਪਾਣੀਆਂ ਦੀਆਂ ਸਜ਼ਾਵਾਂ ਦੇ ਕੇ ਸ਼ਹੀਦ ਕੀਤੇ ਗਏ। ਸਾਡੇ ਕੋਲ ਇਨ੍ਹਾਂ ਦਾ ਪੂਰਾ ਵੇਰਵਾ ਤੇ ਰਿਕਾਰਡ ਵੀ ਨਹੀਂ।

ਇੱਕ ਛੋਟੀ ਜਿਹੀ ਮਿਸਾਲ ਦੇ ਰਹੀ ਹਾਂ, ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੀ ਤਹਿਸੀਲ ਬਰਨਾਲਾ ਵਿਚ, ਰੰਗੀਆਂ ਨਾਂ ਦਾ ਇੱਕ ਪਿੰਡ ਹੈ। ਇਥੋਂ ਦੇ ਸ਼ਹੀਦ ਨਾਰਾਇਣ ਸਿੰਘ ਲੋਹਟ (ਰਵਿਦਾਸੀਏ ਸਿੰਘ), ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ੧੭-੧੮ ਜਨਵਰੀ ੧੮੭੨ ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ ੬੬ ਸਿੰਘਾਂ ਵਿਚੋਂ ਇੱਕ ਸਨ। ਇਨ੍ਹਾਂ ਦਾ ਪਰਿਵਾਰ ਬੜੀ ਮੁਸ਼ਕਲ ਨਾਲ ਮੈਨੂੰ ਲੱਭਿਆ। ਬਹੁਤ ਵੱਡਾ ਪਰਿਵਾਰ ਹੈ। ਇਹ ਉਦੋਂ ਤੋਂ ਹੀ 'ਕੂਕਿਆਂ' ਵਜੋਂ ਜਾਣੇ ਜਾਂਦੇ ਹਨ, ਭਾਵੇਂ ਰਹਿਤ-

ਮਰਿਯਾਦਾ ਤੇ ਸਰੂਪ ਵਿਚ ਇਹ ਨਾਮਧਾਰੀ ਨਹੀਂ ਰਹੇ ਹਨ।

ਰੰਗੀਆਂ ਵਾਲੇ ਪਰਿਵਾਰ ਦੇ ਇੱਕ ਸਭ ਤੋਂ ਵੱਡੀ ਉਮਰ ਦੇ ਬਜ਼ੁਰਗ ਮੈਂਬਰ ਨੇ ਮੈਨੂੰ ਦਸਿਆ ਕਿ ਮਲੇਰਕੋਟਲਾ ਦੇ ਸ਼ਹੀਦੀ ਸਾਕੇ ਤੋਂ ਬਾਅਦ, ਉਨ੍ਹਾਂ ਦੇ ਦਾਦਾ ਜੀ ਨੂੰ ਅੰਗੇਜ਼ ਸਰਕਾਰ ਫੜ ਕੇ ਲੈ ਗਈ ਸੀ ਤੇ ਰੂੰਈ ਵਿਚ ਲਪੇਟ ਕੇ ਜਿਊਂਦੇ ਨੂੰ ਸਾੜ ਦਿਤਾ ਸੀ। ਇਸ ਬਜ਼ੁਰਗ ਨੇ ਆਪਣੇ ਪਰਿਵਾਰ ਨੂੰ ਆਖਿਆ ਸੀ ਕਿ ਅਸੀਂ ਤਾਂ ਸਭ ਕੁਝ ਝੱਲ ਲਿਆ, ਤੁਹਾਡੇ ਕੋਲੋਂ ਨਾਮਧਾਰੀਪੁਣਾ ਨਹੀਂ ਪੁੱਗਣਾ, ਅਗੇ ਤੋਂ ਇਸ ਪਰਿਵਾਰ ਵਿਚੋਂ ਕੋਈ ਕੂਕਾ ਅਥਵਾ ਨਾਮਧਾਰੀ ਨਾ ਬਣਿਓ।"

ਸ਼ਹੀਦ ਨਾਰਾਇਣ ਸਿੰਘ ਰੰਗੀਆਂ, ਬਰਨਾਲੇ ਦੇ ਜ਼ਿਮੀਦਾਰਾਂ, ਜੋ ਮਲੇਰਕੋਟਲਾ ਸਾਕੇ ਵਿਚ ਤੋਪਾਂ ਨਾਲ ਸ਼ਹੀਦ ਕੀਤੇ ਗਏ ਸਨ, ਨਾਲ ਹੀ ਸ਼ਹੀਦ ਹੋਣ ਗਏ ਸਨ। ਇਹ ਇਨ੍ਹਾਂ ਜ਼ਿਮੀਦਾਰਾਂ ਦੇ ਸੀਰੀ ਸਨ। ਹੁਣ ਵੀ ਇਸ ਪਰਿਵਾਰ ਦੇ ਮੈਂਬਰ ਖੇਤਾਂ ਵਿਚ ਸੀਰੀਪੁਣਾ ਕਰਦੇ ਹਨ।

ਅੰਗ੍ਰੇਜ਼ਾਂ ਨੇ ਲੋਕਾਂ ਦੇ ਦਿਲਾਂ ਵਿਚ ਦਹਿਸ਼ਤ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਸ਼ਹੀਦਾਂ ਦੇ ਪਰਿਵਾਰਾਂ ਦੀਆਂ ਜ਼ਮੀਨ-ਜਾਇਦਾਦਾਂ ਜ਼ਬਤ ਕਰ ਲਈਆਂ ਸਨ ਤੇ ਉਨ੍ਹਾਂ ਤੇ ਕਈ ਪ੍ਰਕਾਰ ਦੀਆਂ ਪਾਬੰਦੀਆਂ ਲਗਾ ਦਿਤੀਆਂ ਸਨ। ਕਈਆਂ ਨੂੰ ਤਸੀਹੇ ਵੀ ਦਿਤੇ ਗਏ ਸਨ। ਪਿੰਡਾਂ ਵਿਚ ਪੁੱਛਿਆ ਜਾਂਦਾ ਸੀ ਕਿ ਕਿਤੇ ਕੋਈ ਘਰ ਕੂਕਿਆਂ ਦਾ ਤਾਂ ਨਹੀਂ। ਇਸ ਦੇ ਫਲ-ਸਰੂਪ ਸ਼ਹੀਦਾਂ ਦੇ ਬਹੁਤ ਸਾਰੇ ਪਰਿਵਾਰ ਉਸ ਵੇਲੇ ਅੰਗ੍ਰੇਜ਼ਾਂ ਦੇ ਜ਼ੁਲਮਾਂ ਤੋਂ ਡਰਦਿਆਂ ਆਪਣੇ ਪਿੰਡ, ਆਪਣੇ ਘਰ ਛੱਡ ਕੇ ਹੋਰ ਥਾਵਾਂ 'ਤੇ ਚਲੇ ਗਏ ਤੇ ਬਾਦ ਵਿਚ ਵਾਪਸ ਮੁੜੇ।

ਮੈਂ ਖ਼ੁਦ ਵੀ, ਸ਼ਹੀਦ ਬਿਸ਼ਨ ਸਿੰਘ ਦੇ ਪਰਿਵਾਰ ਨਾਲ ਸੰਬੰਧਤ ਹਾਂ। ਸ਼ਹੀਦ ਬਿਸ਼ਨ ਸਿੰਘ ੧੨ ਸਾਲ ਦਾ ਉਹ ਬਾਲਕ ਸੀ, ਜਿਸ ਨੂੰ ਡਿਪਟੀ ਕਮਿਸ਼ਨਰ ਕਾਵਨ ਦੀ ਦਾੜ੍ਹੀ ਪੁੱਟਣ ਕਾਰਣ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਸਮੇਂ ਤਲਵਾਰ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ।

ਸ਼ਹੀਦ ਬਿਸ਼ਨ ਸਿੰਘ ਦੇ ਦੋਵੇਂ ਭਰਾ ੧੪ ਸਾਲ ਦਾ ਹਰਨਾਮ ਸਿੰਘ ਤੇ ੧੯-੨੦ ਕੁ ਸਾਲ ਦਾ ਸੱਦਾ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਤੋਪਾਂ ਨਾਲ ਸ਼ਹੀਦ ਕੀਤੇ ਗਏ। ਇਨ੍ਹਾਂ ਤਿੰਨਾਂ ਭਰਾਵਾਂ ਦੇ ਪਿਤਾ ਸ. ਚੜ੍ਹਤ ਸਿੰਘ ਚਾਨਾ ਤੇ ਮਾਤਾ ਮਾਈ ਖੇਮ ਕੌਰ ਸਨ। ਹੁਣ ਇਸ ਪਰਿਵਾਰ ਦੇ ਦੱਸਣ ਮੁਤਾਬਕ, ਮਲੇਰਕੋਟਲਾ ਸਾਕੇ ਸਮੇਂ, ਮਲੌਦ ਵਿਖੇ ਕੁੱਚੜਾਂ ਨਾਲ ਹੋਈ ਲੜਾਈ ਸਮੇਂ ਸ. ਨੰਦ ਸਿੰਘ (ਪਿੰਡ ਹੰਡਿਆਇਆ) ਤੇ ਸ. ਚੜ੍ਹਤ ਸਿੰਘ ਚਾਨਾ (ਪਿੰਡ ਰੜ) ਸ਼ਹੀਦ ਹੋਏ ਸਨ। ਸ਼ਹੀਦ ਸੱਦਾ ਸਿੰਘ ਦਾ ਇਕਲੌਤਾ ਡੇਢ ਸਾਲ ਦਾ ਪੁੱਤਰ ਨਰੰਜਣ ਸਿੰਘ ਤੇ ਉਸਦੀ ਮਾਤਾ ਬਚੇ ਸਨ। ਨਰੰਜਣ ਸਿੰਘ ਨੂੰ ਉਸ ਦੀ ਮਾਤਾ ਨੇ ਅੰਗ੍ਰੇਜ਼ਾਂ ਦੇ ਜ਼ੁਲਮ ਤੋਂ ਬਚਾਉਣ ਲਈ ਆਪਣੇ ਪੇਕੇ ਪਿੰਡ ਭੁਨੇਰ ਵਿਖੇ ਪਾਲਿਆ। ਨਰੰਜਣ ਸਿੰਘ ਦੇ ਨੌਜਵਾਨ ਹੋਣ 'ਤੇ ਉਸ ਨੂੰ ਉਸ ਦੀ ਮਾਤਾ ਪਿੰਡ ਰੜ ਲੈ ਕੇ ਆਈ ਤੇ ਉਸਦਾ ਵਿਆਹ ਕੀਤਾ। ਉਸ ਦੀ ਔਲਾਦ ਹੁਣ ਚੱਲ ਰਹੀ ਹੈ। ਮੈਂ ਨਰੰਜਣ ਸਿੰਘ ਦਾ ਨਾਨਕਾ ਪਿੰਡ ਤੇ ਘਰ, ਜੋ ਭੁਨੇਰ ਵਿਖੇ ਹੈ, ਵੇਖ ਕੇ ਆਈ ਹਾਂ। ਸ਼ਹੀਦ ਬਿਸ਼ਨ ਸਿੰਘ ਦੀ ਮਾਤਾ, ਮਾਈ ਖੇਮ ਕੌਰ, ਜੋ ਆਪਣੀ ਸਾਥਣ ਮਾਈ ਇੰਦ ਕੌਰ ਹੰਡਿਆਇਆ ਨਾਲ ਸ਼ਹੀਦੀ ਜੱਥੇ ਵਿਚ ਸ਼ਾਮਲ ਸੀ, ਨੂੰ ਅੰਗ੍ਰੇਜ਼ਾਂ ਨੇ ਸ਼ਹੀਦ ਨਹੀਂ ਸੀ ਕੀਤਾ, ਬਲਕਿ ਕੈਦ ਕਰ ਲਿਆ ਸੀ ਤੇ ਬਾਅਦ ਵਿੱਚ ਛੱਡ ਦਿੱਤਾ ਸੀ।

ਸ਼ਹੀਦ ਬਿਸ਼ਨ ਸਿੰਘ ਦੇ ਪਰਿਵਾਰ ਵਿਚੋਂ, ਉਨ੍ਹਾਂ ਦੇ ਭਤੀਜੇ ਸ. ਨਰੰਜਣ ਸਿੰਘ ਸਪੁੱਤਰ ਸ਼ਹੀਦ ਸੱਦਾ ਸਿੰਘ ਦੇ ਦੋ ਪੁੱਤਰ ਹੋਏ—ਸਰਬਣ ਸਿੰਘ ਤੇ ਅਰਜਨ ਸਿੰਘ। ਸ. ਸਰਬਣ ਸਿੰਘ ਮੇਰੇ ਸਕੇ ਫੁੱਫੜ ਜੀ ਸਨ। ਸ. ਸਰਬਣ ਸਿੰਘ ਦੀ ਪਤਨੀ ਯਾਨੀ ਮੇਰੇ ਭੂਆ ਜੀ- ਬੀਬੀ ਨਿਹਾਲ ਕੌਰ (ਪੇਕਾ ਪਿੰਡ ਭੈਣੀ ਮਹਿਰਾਜ ਜ਼ਿਲ੍ਹਾ ਸੰਗਰੂਰ) ੨੧ ਫਰਵਰੀ ੧੯੯੩ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਚੜ੍ਹਾਈ ਕੀਤੇ ਹਨ। ਫੁੱਫੜ ਜੀ ਪਹਿਲੋਂ ਚੜ੍ਹਾਈ ਕਰ ਗਏ ਸਨ। ਭੂਆ ਨਿਹਾਲ ਕੌਰ ਜੀ, ਸ੍ਰੀ ਸਤਿਗੁਰੂ ਜੀ ਤੇ ਬਹੁਤ ਸ਼ਰਧਾ ਰੱਖਦੇ ਸਨ। ਇਨ੍ਹਾਂ ਨੇ ਆਪਣੇ ਬੱਚਿਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜੀ ਰੱਖਿਆ। ਇਨ੍ਹਾਂ ਦੇ ਤਿੰਨ ਪੁੱਤਰ ਸਰਵ ਸ੍ਰੀ ਲਾਲ ਸਿੰਘ, ਸੁਰਜੀਤ ਸਿੰਘ ਤੇ ਬਲਵਿੰਦਰ ਸਿੰਘ ਹਨ।

ਸੰਤ ਲਾਲ ਸਿੰਘ ਪਰਿਵਾਰ ਸਮੇਤ ਸ੍ਰੀ ਭੈਣੀ ਸਾਹਿਬ ਰਹਿੰਦੇ ਹਨ। ਇਨ੍ਹਾਂ ਦੀ ਵੱਡੀ ਧੀ ਗੁਰਪਾਲ ਕੌਰ ਦਾ ਵਿਆਹ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਹਜ਼ੂਰੀ ਸੇਵਕ ਰਛਪਾਲ ਸਿੰਘ ਨਾਲ ਹੋਇਆ ਹੈ।

ਸੰਤ ਸੁਰਜੀਤ ਸਿੰਘ ਕੁੱਝ ਚਿਰ ਸ੍ਰੀ ਭੈਣੀ ਸਾਹਿਬ ਰਹਿ ਕੇ ਹੁਣ ਮੁਹਾਲੀ ਚਲੇ ਗਏ ਹਨ। ਸੰਤ ਬਲਵਿੰਦਰ ਸਿੰਘ ਧੂਰੀ ਰਹਿੰਦੇ ਹਨ। ਪਿੰਡ ਰੜ ਵਿਖੇ ਇਨ੍ਹਾਂ ਤਿੰਨਾਂ ਭਰਾਵਾਂ ਦਾ ਘਰ ਹੈ। ਇਨ੍ਹਾਂ ਭਰਾਵਾਂ ਨੇ ਆਪਣੇ ਪਿਤਾ ਜੀ, ਆਪਣੇ ਦਾਦਾ ਜੀ ਤੋਂ ਸੀਨਾ-ਬ-ਸੀਨਾ ਚਲੀ ਆ ਰਹੀ ਮਲੇਰਕੋਟਲਾ ਸਾਕੇ ਦੇ ਸ਼ਹੀਦਾਂ ਦੀ ਦਾਸਤਾਨ ਸਰਵਣ ਕੀਤੀ ਹੈ। ਖ਼ੁਦ ਮੈਂ ਵੀ ਆਪਣੇ ਭੂਆ ਜੀ ਤੇ ਫੁੱਫੜ ਜੀ ਦਾ ਨਿੱਘਾ ਸਨੇਹ ਮਾਣਿਆ ਹੈ ਤੇ ਗੱਲਾਂ ਸੁਣੀਆਂ ਹਨ। ਸ਼ਹੀਦ ਬਿਸ਼ਨ ਸਿੰਘ ਦੇ ਪਰਿਵਾਰ ਦੀ ਪੰਜ

ਸੋ ਵਿਘਾ ਜ਼ਮੀਨ ਅੰਗ੍ਰੇਜ਼ ਸਰਕਾਰ ਵੱਲੋਂ ਜ਼ਬਤ ਕਰ ਲਈ ਗਈ ਸੀ।

ਸ੍ਰੀ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਸਦਕਾ ਮੇਰੇ ਮਨ ਵਿਚ ਇਹ ਖਾਹਸ਼ ਤੇ ਲਗਨ ਪੈਦਾ ਹੋਈ ਕਿ ਮੈਂ ਇਨ੍ਹਾਂ ਸਾਰੇ ਨਾਮਧਾਰੀ ਸ਼ਹੀਦਾਂ ਦੇ ਪਰਿਵਾਰਾਂ ਨੂੰ ਮਿਲਾਂ। ਇਨ੍ਹਾਂ ਦੇ ਇਤਿਹਾਸ ਤੇ ਪਰਿਵਾਰਕ ਕੁਰਸੀਨਾਮੇ ਲਿਖਾਂ ਤਾਂ ਕਿ ਇਨ੍ਹਾਂ ਦੀ ਆਉਣ ਵਾਲੀ ਪੀੜ੍ਹੀ ਆਪਣਾ ਮਹਾਨ ਵਿਰਸਾ ਨਾ ਭੁੱਲੇ। ਆਪਣੇ ਬਜ਼ੁਰਗਾਂ ਦੀ ਕੁਰਬਾਨੀ ਦੀ ਅਮਰ-ਗਾਥਾ ਨੂੰ ਹਮੇਸ਼ਾ ਯਾਦ ਰੱਖੇ ਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੀ ਰਹੇ।

ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਗਿਆ ਤੇ ਆਸ਼ੀਰਵਾਦ ਲੈ ਕੇ ਮੈਂ ਸ਼ਹੀਦਾਂ ਦੇ ਪਰਿਵਾਰਾਂ ਦੀ ਖੋਜ ਦਾ ਕੰਮ ਸੰਨ ੧੯੯੩ ਤੋਂ ਸ਼ੁਰੂ ਕੀਤਾ। ਇਸ ਕੰਮ 'ਚ ਮੇਰੇ ਪਤੀ ਸੰਤ ਭਗਵੰਤ ਸਿੰਘ ਨੇ ਮੈਨੂੰ ਪੂਰਾ ਸਾਥ ਤੇ ਸਹਿਯੋਗ ਦਿੱਤਾ।

ਵੈਸੇ ਤਾਂ ਸ਼ਹੀਦਾਂ ਦੇ ਪਰਿਵਾਰ, ਪੰਜਾਬ ਦੇ ਕਰੀਬ ੫੫-੬੦ ਪਿੰਡਾਂ ਦੇ ਹਨ, ਪਰ ਹੁਣ ਤੀਕ ਤਾਂ ਇਹ ਬਹੁਤ ਬਹੁਤ ਵਧ-ਫੁਲ ਅਤੇ ਕਈ ਥਾਵਾਂ 'ਤੇ ਫੈਲ ਚੁੱਕੇ ਹਨ। ਕਈ ਤਾਂ ਵਿਦੇਸ਼ਾਂ ਵਿਚ ਵਸ ਰਹੇ ਹਨ।

ਮਈ ੧੯੯੩ ਵਿਚ ਮੈਂ ਪਹਿਲੀ ਵਾਰ ਸ਼ਹੀਦਾਂ ਦੇ ਪਿੰਡਾਂ ਵਿਚ, ਉਨ੍ਹਾਂ ਦੇ ਪਰਿਵਾਰਾਂ 'ਤੇ ਵਾਰਸਾਂ ਨੂੰ ਲੱਭ ਕੇ ਮਿਲਣ ਗਈ ਸੀ।

੨੪ ਜੂਨ ੧੯੯੩ ਨੂੰ ਮਲੇਰਕੋਟਲਾ ਵਿਖੇ ਵਿਸ਼ਾਲ ਪੱਧਰ ਦਾ ਸ਼ਹੀਦ ਯਾਦਗਾਰੀ ਸਮਾਗਮ ਸ੍ਰੀ ਸਤਿਗੁਰੂ ਜਗਜੀਤ ਜੀ ਦੀ ਸਰਪ੍ਰਸਤੀ ਹੇਠ ਹੋਇਆ। ਇਸ ਵਿਚ ਉਸ ਵੇਲੇ ਦੇ ਪੰਜਾਬ ਦੇ ਮੁੱਖ ਮੰਤਰੀ ਸ. ਬੇਅੰਤ ਸਿੰਘ ਸਮਾਗਮ ਦੇ ਮੁੱਖ ਮਹਿਮਾਨ ਵਜੋਂ ਪਧਾਰੇ ਸਨ। ਮਲੇਰਕੋਟਲਾ ਸ਼ਹੀਦੀ ਸਮਾਰਕ ਦਾ ਨੀਂਹ ਪੱਥਰ, ਸ੍ਰੀ ਸਤਿਗੁਰੂ ਜੀ ਨੇ ਉਸ ਸਮਾਗਮ ਸਮੇਂ ਰੱਖਿਆ ਸੀ। ਇਸੇ ਮੌਕੇ ਤੇ ਮੈਂ ਸ਼ਹੀਦਾਂ ਦੇ ਪਰਿਵਾਰ ਉਚੇਚਿਆਂ ਬੁਲਾ ਕੇ ਲਿਆਈ ਸੀ। ਸ. ਬੇਅੰਤ ਸਿੰਘ ਇਨ੍ਹਾਂ ਪਰਿਵਾਰਾਂ ਨੂੰ ਵੇਖ ਕੇ ਬਹੁਤ ਖੁਸ਼ ਹੋਏ ਸਨ ਤੇ ਆਖਿਆ ਸੀ :

"ਮੇਰਾ ਜੀਅ ਕਰਦਾ ਹੈ ਕਿ ਸ਼ਹੀਦਾਂ ਦੇ ਪਰਿਵਾਰਾਂ ਦਾ ਸਰਕਾਰੀ ਤੌਰ ਤੇ ਸਨਮਾਨ ਕੀਤਾ ਜਾਵੇ।"

ਇਸ ਤਰ੍ਹਾਂ ਸੰਨ ੧੯੯੩ ਤੋਂ ਮੇਰਾ ਇਹ ਖੋਜ ਕਾਰਜ ਜਾਰੀ ਹੈ। ਕਈ ਸ਼ਹੀਦਾਂ ਦੇ ਪਰਿਵਾਰਾਂ ਦੇ ਕੁਰਸੀਨਾਮੇ ਵੀ ਮੈਂ ਕਢਵਾਏ ਹਨ। ਸ਼ਹੀਦੀ ਸਾਕਿਆਂ ਸੰਬੰਧੀ ਦਸਤਾਵੇਜ਼ (Documents) ਚੰਡੀਗੜ੍ਹ ਤੇ ਪਟਿਆਲਾ ਦੇ ਪੁਰਲੇਖਾ ਵਿਭਾਗ (ਆਰਕਾਈਵ) ਵਿਚੋਂ ਕਢਵਾਏ ਹਨ।

ਆਪਣੇ ਇਸ ਲੇਖ ਵਿਚ ਮੈਂ ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਤੇ ਮਲੇਰਕੋਟਲਾ ਦੇ ਸਾਕਿਆਂ ਦੇ ਸ਼ਹੀਦਾਂ ਦੀ ਲਿਸਟ ਪੇਸ਼ ਕਰ ਰਹੀ ਹਾਂ।

ਮਲੇਰਕੋਟਲਾ ਸਾਕੇ ਵਿਚ ੧੭ ਜਨਵਰੀ ੧੮੭੨ ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ ੪੯ ਸ਼ਹੀਦਾਂ ਦੇ ਨਾਵਾਂ ਦੀ ਸੂਚੀ (ਲਿਸਟ) ਸਾਨੂੰ ਅੰਗ੍ਰੇਜ਼ਾਂ ਦੇ ਰਿਕਾਰਡ ਦੀਆਂ ਫਾਇਲਾਂ ਵਿਚੋਂ ਨਹੀਂ ਲੱਭ ਸਕੀ। ਇਸ ਲਿਸਟ ਨੂੰ ਮੈਂ ਆਪਣੀ ਖੋਜ ਦੇ ਆਧਾਰ 'ਤੇ ਤਿਆਰ ਕੀਤਾ ਹੈ। ਇਸ ਖੋਜ ਦੇ ਆਧਾਰ (Sources) ਅਥਵਾ ਸਰੋਤ ਵੀ ਇਸ ਲਿਸਟ ਨਾਲ ਲਿਖੇ ਹਨ। ਇਹ ਲਿਸਟ ੭ ਦਸੰਬਰ ੨੦੦੪ ਦਿਨ ਮੰਗਲਵਾਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਈ ਇੱਕ, ਮੀਟਿੰਗ ਜਿਸ ਵਿਚ ਸਰਵ ਸ੍ਰੀ ਜਸਵਿੰਦਰ ਸਿੰਘ ਹਿਸਟੋਰੀਅਨ, ਹਜ਼ੂਰੀ ਸੇਵਕ ਹਰਪਾਲ ਸਿੰਘ, ਪ੍ਰੋ. ਤਾਰਾ ਸਿੰਘ ਅਨਜਾਣ, ਮੈਂ ਤੇ ਮੇਰੇ ਪਤੀ ਸੰਤ ਭਗਵੰਤ ਸਿੰਘ ਸ਼ਾਮਲ ਸਨ, ਪਰਵਾਨਤ (final) ਕੀਤੀ ਗਈ ਹੈ।

# ਨਾਮਧਾਰੀ ਸ਼ਹੀਦ

## *ਅੰਗ੍ਰੇਜ਼ਾਂ ਦੁਆਰਾ ਫ਼ਾਂਸੀ ਦੇ ਕੇ ਸ਼ਹੀਦ ਕੀਤੇ ਗਏ ਸਿੰਘ*

### ਅੰਮ੍ਰਿਤਸਰ ਸਾਕਾ

(੧੪-੧੫ ਜੂਨ, ੧੮੭੧)

ਇਸ ਸਾਕੇ ਦੇ ਜਿਨ੍ਹਾਂ ਸ਼ਹੀਦਾਂ ਨੂੰ ੧੫ ਸਤੰਬਰ ੧੮੭੧ ਨੂੰ ਅੰਮ੍ਰਿਤਸਰ ਵਿਖੇ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ, ਉਨ੍ਹਾਂ ਦੇ ਨਾਂ ਹਨ :-

੧. ਸ਼ਹੀਦ ਬੀਹਲਾ ਸਿੰਘ ਸੰਧੂ, ਪਿੰਡ ਨਾਰਲੀ ਜ਼ਿਲ੍ਹਾ, ਅੰਮ੍ਰਿਤਸਰ
੨. ਸ਼ਹੀਦ ਲਹਿਣਾ ਸਿੰਘ ਭੱਟੀ, ਪਿੰਡ ਪੰਨਵ, ਜ਼ਿਲ੍ਹਾ ਅੰਮ੍ਰਿਤਸਰ
੩. ਸ਼ਹੀਦ ਫਤਹਿ ਸਿੰਘ ਦੁਕਾਨਦਾਰ, ਅੰਮ੍ਰਿਤਸਰ

੪. ਸ਼ਹੀਦ ਹਾਕਮ ਸਿੰਘ ਪਟਵਾਰੀ, ਬ੍ਰਾਹਮਣ, ਪਿੰਡ ਮੋਹੜੇ, ਅੰਮ੍ਰਿਤਸਰ
੫. ਸ਼ਹੀਦ ਝੰਡਾ ਸਿੰਘ ਜੱਟ, ਪਿੰਡ ਠੱਠੀਆਂਵਾਲਾ, ਜ਼ਿਲ੍ਹਾ ਅੰਮ੍ਰਿਤਸਰ
(ਇਸ ਪੰਜਵੇਂ ਸਿੰਘ ਨੂੰ ਅਗਸਤ ੧੮੭੩ ਨੂੰ ਫਾਂਸੀ ਦਿਤੀ ਗਈ)

ਲਹਿਣਾ ਸਿੰਘ ਲੋਪੋਕੇ ਪੁੱਤਰ ਬਲਾਕਾ ਸਿੰਘ ਤੇ ਲਾਲ ਸਿੰਘ ਸਿਪਾਹੀ ਨੂੰ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ।

### ਰਾਏਕੋਟ ਦਾ ਸਾਕਾ

(੧੫ ਜੁਲਾਈ ੧੮੭੧ ਹੋਇਆ)

ਇਸ ਸਾਕੇ ਦੇ ਜਿਨ੍ਹਾਂ ਸ਼ਹੀਦਾਂ ਨੂੰ ਰਾਏਕੋਟ ਵਿਖੇ ੧੫ ਅਗਸਤ ੧੮੭੧ ਨੂੰ ਫਾਂਸੀ ਦੇ ਸ਼ਹੀਦ ਕੀਤਾ ਗਿਆ ਉਨ੍ਹਾਂ ਦੇ ਨਾਂ ਹਨ:-

੧. ਸ਼ਹੀਦ ਮੰਗਲ ਸਿੰਘ ਭੁੱਲਰ, ਪਿੰਡ ਪਿੱਥੋ
੨. ਸ਼ਹੀਦ ਮਸਤਾਨ ਸਿੰਘ ਭੁੱਲਰ, ਪਿੰਡ ਪਿੱਥੋ
੩. ਸ਼ਹੀਦ ਗੁਰਮੁੱਖ ਸਿੰਘ ਮੁਹਾਰਾਂ, ਪਿੰਡ ਪਿੱਥੋ

(ਇਹ ਤਿੰਨੋ ਸਿੰਘ ਪਿੰਡ ਪਿੱਥੋ, ਉਦੋਂ ਰਿਆਸਤ ਨਾਭਾ, ਹੁਣ ਮੌਜੂਦਾ ਸਮੇਂ ਵਿਚ ਤਹਿਸੀਲ ਫੂਲ ਜ਼ਿਲ੍ਹਾ ਬਠਿੰਡਾ ਦੇ ਸਨ)

**ਰਾਏਕੋਟ ਸਾਕੇ ਦੇ ਹੀ ਲੁਧਿਆਣਾ ਵਿਖੇ ਜਿਨ੍ਹਾਂ ਸ਼ਹੀਦਾਂ ਨੂੰ ੨੬ ਨਵੰਬਰ ੧੮੭੧ ਨੂੰ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ ਉਹ ਹਨ :-**

੧. ਸ਼ਹੀਦ ਸੂਬਾ ਗਿਆਨੀ ਰਤਨ ਸਿੰਘ
ਪਿੰਡ ਮੰਡੀ ਕਲਾਂ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ ਉਦੋਂ ਰਿਆਸਤ ਨਾਭਾ
੨. ਸ਼ਹੀਦ ਰਤਨ ਸਿੰਘ ਬਾਸੀ
ਪਿੰਡ ਨਾਈਵਾਲਾ, ਤਹਿਸੀਲ ਬਰਨਾਲਾ, ਜ਼ਿਲ੍ਹਾ ਸੰਗਰੂਰ ਉਦੋਂ ਰਿਆਸਤ ਪਟਿਆਲਾ

# ਮਲੇਰਕੋਟਲਾ ਸਾਕੇ ਦੇ ਸ਼ਹੀਦ

## ਇਹ ਸਾਕਾ ੧੪-੧੫ ਜਨਵਰੀ ੧੮੭੨ ਨੂੰ ਹੋਇਆ

੧੭-੧੮ ਜਨਵਰੀ ੧੮੭੨ (੪-੫ ਮਾਘ ੧੯੨੮ ਬਿਕ੍ਰਮੀ) ਨੂੰ ਮਲੇਰਕੋਟਲਾ ਵਿਖੇ ਅੰਗ੍ਰੇਜ਼ਾਂ ਦੁਆਰਾ ਤੋਪਾਂ ਨਾਲ ਸ਼ਹੀਦ ਕੀਤੇ ਗਏ ਨਾਮਧਾਰੀ ਸਿੰਘ :

## ੧੭ ਜਨਵਰੀ ਨੂੰ ਸ਼ਹੀਦ ਕੀਤੇ ਸਿੰਘ

| ਸ਼ਹੀਦ ਦਾ ਨਾਂ | ਕਿੱਤਾ | ਪਿਤਾ ਦਾ ਨਾਂ | ਪਿੰਡ | ਉਦੋਂ ਰਿਆਸਤ | ਹੁਣ ਤਹਿਸੀਲ | ਹੁਣ ਜ਼ਿਲ੍ਹਾ |
|---|---|---|---|---|---|---|
| ੧. ਸ. ਹੀਰਾ ਸਿੰਘ ਗਰੇਵਾਲ | ਜ਼ਿਮੀਂਦਾਰ | ਸ. ਕਾਨ੍ਹ ਸਿੰਘ | ਸਕਰੌਦੀ | ਪਟਿਆਲਾ | ਭਵਾਨੀਗੜ੍ਹ | ਸੰਗਰੂਰ |
| ੨. ਸ. ਲਹਿਣਾ ਸਿੰਘ ਗਰੇਵਾਲ | ਜ਼ਿਮੀਂਦਾਰ | ਸ. ਮਹਿਤਾਬ ਸਿੰਘ | " | " | " | " |
| ੩. ਸ. ਮਿੱਤ ਸਿੰਘ ਸੰਘਰ | ਮਜ਼੍ਹਬੀ | ਸ. ਕਾਲੂ ਸਿੰਘ | " | " | " | " |
| ੪. ਸ. ਰੂਪ ਸਿੰਘ ਚੌਹਾਨ | ਹੇੜੀ ਰਾਜਪੂਤ | ਸ. ਦਿਆਲ ਸਿੰਘ | ਦਿਆਲਗੜ੍ਹ | ਨਾਭਾ | " | " |
| ੫. ਸ. ਅਤਰ ਸਿੰਘ ਉਰਫ ਨਿੱਕਾ ਸਿੰਘ ਯਾਦਵ | " | ਸ. ਹੰਸਾ ਸਿੰਘ | " | " | " | " |
| ੬. ਸ. ਫਤਿਹ ਸਿੰਘ ਬਾਮਣੀਆ | ਜੁਲਾਹੇ | — | ਕੱਟੂ ਬਾਲੀਆਂ | ਪਟਿਆਲਾ | ਧੂਰੀ | " |
| ੭. ਸ. ਅਤਰ ਸਿੰਘ ਬਾਮਣੀਆ | " | — | " | " | " | " |
| ੮. ਸ. ਸੰਦਾ ਸਿੰਘ ਚਾਨਾ | ਰਾਮਗੜ੍ਹੀਏ | ਸ. ਚੜ੍ਹਤ ਸਿੰਘ | ਰੜ | " | " | " |
| ੯. ਸ. ਹਰਨਾਮ ਸਿੰਘ ਚਾਨਾ | " | " | " | " | " | " |
| ੧੦. ਸ. ਬਿਸ਼ਨ ਸਿੰਘ ਚਾਨਾ | " | " | " | " | " | " |
| (ਤਲਵਾਰ ਨਾਲ ਸ਼ਹੀਦ ਕੀਤੇ ਗਏ) | | | | | | |
| ੧੧. ਸ. ਗੁਰਦਿਤ ਸਿੰਘ | — | — | " | " | " | " |
| ੧੨. ਸ. ਹੀਰਾ ਸਿੰਘ | — | — | " | " | " | " |

| ਸ਼ਹੀਦ ਦਾ ਨਾਂ | ਕਿੱਤਾ | ਪਿਤਾ ਦਾ ਨਾਂ | ਪਿੰਡ | ਉਦੋਂ ਰਿਆਸਤ | ਹੁਣ ਤਹਿਸੀਲ | ਹੁਣ ਜ਼ਿਲ੍ਹਾ |
|---|---|---|---|---|---|---|
| ੧੩. ਸ. ਨਾਰਾਇਣ ਸਿੰਘ | — | — | ਰੜ | ਪਟਿਆਲਾ | ਧੂਰੀ | ਸੰਗਰੂਰ |
| ੧੪. ਸ. ਅਤਰ ਸਿੰਘ | — | — | " | " | " | " |
| ੧੫. ਸ. ਗੁਰਮੁੱਖ ਸਿੰਘ ਬਾਗੜੀ | ਜਿਮੀਂਦਾਰ | ਸ. ਕਰਮ ਸਿੰਘ | ਫਰਵਾਹੀ | ਮਲੇਰਕੋਟਲਾ | " | " |
| ੧੬. ਸ. ਬੇਲਾ ਸਿੰਘ | — | — | " | " | " | " |
| ੧੭. ਸ. ਭੂਪ ਸਿੰਘ | — | — | " | " | " | " |
| ੧੮. ਸ. ਖੜਕ ਸਿੰਘ | — | — | " | " | " | " |
| ੧੯. ਸ. ਨਾਰਾਇਣ ਸਿੰਘ ਲੋਹਟ | ਰਵਿਦਾਸੀਏ | — | ਰੰਗੀਆਂ | ਪਟਿਆਲਾ | " | " |
| ੨੦. ਸ. ਵਰਿਆਮ ਸਿੰਘ ਸੰਧੂ | ਜਿਮੀਂਦਾਰ | ਸ. ਹਮੀਰ ਸਿੰਘ | ਬਰਨਾਲਾ | " | " | " |
| ੨੧. ਸ. ਨੱਥਾ ਸਿੰਘ ਸੰਧੂ | " | " | " | " | " | " |
| ੨੨. ਸ. ਰਤਨ ਸਿੰਘ ਬਾਜਵਾ | " | " | " | " | " | " |
| ੨੩. ਸ. ਕਟਾਰ ਸਿੰਘ ਜਵੰਦਾ | " | — | ਧਨੌਲਾ | ਨਾਭਾ | ਬਰਨਾਲਾ | " |
| ੨੪. ਸ. ਜੈਮਲ ਸਿੰਘ ਮਠਾੜੂ | ਰਾਮਗੜ੍ਹੀਏ | — | ਕਾਂਝਲਾ | ਪਟਿਆਲਾ | " | " |
| ੨੫. ਸ. ਬੀਰ ਸਿੰਘ ਸੇਖੋਂ | ਜਿਮੀਂਦਾਰ | — | ਮੂੰਮ | " | " | " |
| ੨੬. ਸ. ਵਰਿਆਮ ਸਿੰਘ ਹੇਅਰ | " | — | " | " | " | " |
| ੨੭. ਸ. ਸੁਜਾਨ ਸਿੰਘ ਭੰਗੂ | " | — | ਭੁਲੇੜਾ | ਪਟਿਆਲਾ | ਸੁਨਾਮ | ਸੰਗਰੂਰ |
| ੨੮. ਸ. ਖੜਕ ਸਿੰਘ ਨੇਹਲ | " | ਸ. ਮਾਨ ਸਿੰਘ | ਗਗੜਪੁਰ | ਜੀਂਦ | ਸੰਗਰੂਰ | " |
| ੨੯. ਸ. ਪ੍ਰੇਮ ਸਿੰਘ ਨੈਹਲ | " | " | " | " | " | " |
| ੩੦. ਸ. ਧਿਆਨ ਸਿੰਘ ਗਿੱਲ | " | — | ਚੱਕ ਕੁਕਿਆਂ | ਮਲੇਰਕੋਟਲਾ | ਮਲੇਰਕੋਟਲਾ | " |
| ੩੧. ਸ. ਕਾਨ੍ਹ ਸਿੰਘ ਦਿਓਗੁਣ | ਰਾਮਗੜ੍ਹੀਏ | ਸ. ਹਰਗੁਲਾਲ ਸਿੰਘ | ਸੰਗੋਵਾਲ | ਲੁਧਿਆਣਾ | ਲੁਧਿਆਣਾ | ਲੁਧਿਆਣਾ |
| ੩੨. ਸ. ਸ਼ੇਰ ਸਿੰਘ ਮੰਡੇਰ | ਜਿਮੀਂਦਾਰ | | ਦੀਵਾ ਮੰਡੇਰ | " | ਪਾਇਲ | " |
| ੩੩. ਸ. ਹਰਨਾਮ ਸਿੰਘ ਗਿੱਲ ਭੱਲੀ | ਜਿਮੀਂਦਾਰ | ਸ. ਸ਼ੇਰ ਸਿੰਘ | ਧਮੋਟ | " | " | " |
| ੩੪. ਸ. ਦੇਵਾ ਸਿੰਘ ਗਰੇਵਾਲ | " | ਸ. ਰੂਮ ਸਿੰਘ | ਲੋਹਗੜ੍ਹ | " | " | " |
| ੩੫. ਸ. ਉੱਤਮ ਸਿੰਘ ਵਿਰਕ | " | — | ਰੁੜਕਾ | " | " | " |
| ੩੬. ਸ. ਚੜ੍ਹਤ ਸਿੰਘ ਵਿਰਕ | " | — | " | " | " | " |
| ੩੭. ਸ. ਸੁਹੇਲ ਸਿੰਘ ਚੋਹਾਨ | " | — | ਲਹਿਰਾ | " | " | " |
| ੩੮. ਸ. ਪਰਸਾ ਸਿੰਘ ਢਿਲੋਂ | " | — | ਗੁਰੂਸਰ | ਨਾਭਾ | ਫੂਲ | ਬਠਿੰਡਾ |
| ੩੯. ਸ. ਹਰਨਾਮ ਸਿੰਘ ਭੁੱਲਰ | " | — | ਮੰਡੀ ਕਲਾਂ | ਜੀਂਦ | " | " |
| ੪੦. ਸ. ਪ੍ਰੇਮ ਸਿੰਘ | ਮਜ਼ਬੀ | — | ਪੀਰ ਦਾ ਕੋਟ | ਲੁਧਿਆਣਾ | " | " |
| ੪੧. ਸ. ਮਹਾਂ ਸਿੰਘ ਢਿਲੋਂ | ਜਿਮੀਂਦਾਰ | — | ਚਾਉਕੇ | " | " | " |
| ੪੨. ਸ. ਜੀਵਨ ਸਿੰਘ | — | | ਬੱਲੋ | " | " | " |
| ੪੩. ਸ. ਧਿਆਨ ਸਿੰਘ ਰੇਹਲ | ਜਿਮੀਂਦਾਰ | ਸ. ਭਗਵਾਨ ਸਿੰਘ | ਭੱਦਲਥੂਹਾ | ਨਾਭਾ | ਅਮਲੋਹ | ਫਤਿਹਗੜ੍ਹ ਸਾਹਿਬ |
| ੪੪. ਸ. ਰਤਨ ਸਿੰਘ ਰੈਹਲ | " | " | " | " | " | " |
| ੪੫. ਸ. ਗੁੱਜਰ ਸਿੰਘ ਗਿੱਲ | " | ਸ. ਕਾਨ੍ਹ ਸਿੰਘ | ਹਰੀਪੁਰ | " | " | " |
| ੪੬. ਸ. ਜਵਾਹਰ ਸਿੰਘ ਚਹਿਲ | " | ਸ. ਕਾਨ੍ਹਾ ਸਿੰਘ | ਜੋਗਾ | ਪਟਿਆਲਾ | ਮਾਨਸਾ | ਮਾਨਸਾ |
| ੪੭. ਸ. ਸੌਦਾ ਸਿੰਘ ਚਹਿਲ | " | — | " | " | " | " |
| ੪੮. ਸ. ਕਿਸ਼ਨ ਸਿੰਘ ਭੁੱਲਰ | " | — | " | " | " | " |
| ੪੯. ਸ. ਨਿਧਾਨ ਸਿੰਘ | — | — | ਸਾਦਕ | ਫਿਰੋਜ਼ਪੁਰ | ਸਾਦਕ | ਫਰੀਦਕੋਟ |
| ੫੦. ਸ. ਹਰਨਾਮ ਸਿੰਘ | — | — | " | " | " | " |

**੧੯ ਜਨਵਰੀ ਨੂੰ ਸ਼ਹੀਦ ਕੀਤੇ ਸਿੰਘ**

| ਸ਼ਹੀਦ ਦਾ ਨਾਂ | ਕਿੱਤਾ | ਪਿਤਾ ਦਾ ਨਾਂ | ਪਿੰਡ | ਉਦੋਂ ਰਿਆਸਤ | ਹੁਣ ਤਹਿਸੀਲ | ਹੁਣ ਜ਼ਿਲ੍ਹਾ |
|---|---|---|---|---|---|---|
| ੫੧. ਸ. ਅਨੂਪ ਸਿੰਘ ਗਰੇਵਾਲ | ਜਿਮੀਂਦਾਰ | ਸ. ਪੰਜਾਬ ਸਿੰਘ | ਸਕਰੌਦੀ | ਪਟਿਆਲਾ | ਭਵਾਨੀਗੜ੍ਹ | ਸੰਗਰੂਰ |
| ੫੨. ਸ. ਵਰਿਆਮ ਸਿੰਘ ਚੌਹਾਨ | ਹੇੜੀ ਰਾਜਪੂਤ | | ਦਿਆਲਗੜ੍ਹ | ਨਾਭਾ | " | " |
| ੫੩. ਸ. ਅਲਬੇਲ ਸਿੰਘ ਮਾਹਲ | ਜ਼ਿਮੀਂਦਾਰ | — | ਕੱਟੂ ਬਾਲੀਆਂ | ਪਟਿਆਲਾ | ਧੂਰੀ | " |
| ੫੪. ਸ. ਜਵਾਹਰ ਸਿੰਘ ਮਾਹਲ | " | — | " | " | " | " |
| ੫੫. ਸ. ਰੂੜ ਸਿੰਘ ਲੋਟੇ | ਰਾਮਗੜ੍ਹੀਏ | — | ਮੱਲ੍ਹਮਾਜਰਾ | " | " | " |
| ੫੬. ਸ. ਭਗਤ ਸਿੰਘ ਢੱਡੇ | ਜਿਮੀਂਦਾਰ | — | ਕਾਂਝਲਾ | " | ਬਰਨਾਲਾ | " |
| ੫੭. ਸ. ਬੇਲਾ ਸਿੰਘ ਬੁਰਜੀਏ | ਜੁਲਾਹੇ | — | ਰੱਬੋਂ ਉੱਚੀ | ਲੁਧਿਆਣਾ | ਪਾਇਲ | ਲੁਧਿਆਣਾ |
| ੫੮. ਸ. ਬੋੜਾ ਸਿੰਘ ਬੁਰਜੀਏ | " | — | " | " | " | " |
| ੫੯. ਸ. ਸੁਜਾਨ ਸਿੰਘ ਭਿਊਂਟ | ਰਾਮਗੜ੍ਹੀਏ | — | " | " | " | " |
| ੬੦. ਸ. ਸੇਠਾ ਸਿੰਘ ਟਿਵਾਣਾ | ਜਿਮੀਂਦਾਰ | — | " | " | " | " |
| ੬੧. ਸ. ਹੀਰਾ ਸਿੰਘ ਕੈਂਥ | ਦਰਜੀ | — | ਪਿੱਥੋ | ਨਾਭਾ | ਫੂਲ | ਬਠਿੰਡਾ |
| ੬੨. ਸ. ਵਰਿਆਮ ਸਿੰਘ ਸਿੱਧੂ | ਜਿਮੀਂਦਾਰ | — | ਮਹਿਰਾਜ | ਫਿਰੋਜ਼ਪੁਰ | " | " |
| ੬੩. ਸ. ਕੇਸਰ ਸਿੰਘ ਗਿੱਲ | " | — | ਗਿੱਲ | ਨਾਭਾ | " | " |
| ੬੪. ਸ. ਸੋਭਾ ਸਿੰਘ ਰੈਹਾਲ | " | ਸ. ਵੀਰ ਸਿੰਘ | ਭੱਦਲਥੂਹਾ | ਨਾਭਾ | ਅਮਲੋਹ | ਫਤਿਹਗੜ੍ਹ ਸਾਹਿਬ |
| ੬੫. ਸ. ਸ਼ਾਮ ਸਿੰਘ ਚਹਿਲ | " | ਸ. ਮੇਹਰ ਸਿੰਘ | ਜੋਗਾ | ਪਟਿਆਲਾ | ਮਾਨਸਾ | ਮਾਨਸਾ |
| ੬੬. ਸ. ਹਾਕਮ ਸਿੰਘ ਢਿਲੋਂ | " | | ਝਬਾਲ | ਅੰਮ੍ਰਿਤਸਰ | ਤਰਨਤਾਰਨ | ਅੰਮ੍ਰਿਤਸਰ |

## ਲੜਦਿਆਂ ਸ਼ਹੀਦ ਹੋਏ ਸਿੰਘ

| ਸ਼ਹੀਦ ਦਾ ਨਾਂ | ਪਿੰਡ ਦਾ ਨਾਂ | ਹੁਣ ਜ਼ਿਲ੍ਹਾ | ਲੜਦਿਆਂ ਸ਼ਹੀਦ ਹੋਏ |
|---|---|---|---|
| ੧. ਸ. ਨੰਦ ਸਿੰਘ | ਹੰਡਿਆਇਆ | ਸੰਗਰੂਰ | ਮਲੌਦ ਵਿਖੇ |
| ੨. ਸ. ਚੜ੍ਹਤ ਸਿੰਘ ਚਾਨਾ | ਰੜ (ਰਿਆਸਤ ਪਟਿਆਲ) | ਸੰਗਰੂਰ | " |
| ੩. ਸ. ਊਧਮ ਸਿੰਘ | ਹੰਡਿਆਇਆ | ਸੰਗਰੂਰ | ਮਲੇਰਕੋਟਲਾ ਵਿਖੇ |
| ੪. ਸ. ਰਾਮ ਸਿੰਘ | ਬਲਾੜ੍ਹੀ | ਸੰਗਰੂਰ | " |
| ੫. ਸ. ਵਜੀਰ ਸਿੰਘ ਬੁਰਜੀਏ | ਰਬੋਂ | ਲੁਧਿਆਣਾ | " |
| ੬. ਸ. ਨੱਥਾ ਸਿੰਘ ਭਿਊਂਟ | ਰਬੋਂ | ਲੁਧਿਆਣਾ | " |
| ੭. ਸ. ਜਗਤ ਸਿੰਘ ਸਿੱਧੂ | ਗੰਜੀ | | " |
| ੮. ਸ. ਕਾਨ੍ਹ ਸਿੰਘ | ਬੀੜ | | " |
| ੯. ਸ. ਨਰਾਇਣ ਸਿੰਘ | ਮਾਨਸਾ | ਮਾਨਸਾ | " |
| ੧੦. ਸ. ਨਾਰਾਇਣ ਸਿੰਘ | ਚੂੰਘ | | " |

## ਕੈਦ ਕਰਕੇ ਕਾਲੇ ਪਾਣੀ ਭੇਜੇ ਗਏ ਸਿੰਘ

੧. ਸ. ਗਿਆਨ ਸਿੰਘ ਸਪੁੱਤਰ ਸ. ਦੂਲਾ ਸਿੰਘ, ਪਿੰਡ ਬਲਾੜ੍ਹੀ (ਇਹ ਪਿੰਡ ਫੁਲੇੜਾ ਵਿਆਹੇ ਹੋਏ ਸਨ)
੨. [illegible]. ਬੌਮਣ ਸਿੰਘ ਭੋਗੂ ਸਪੁੱਤ[illegible]. ਅਲਬੇਲ ਸਿੰਘ, ਪਿੰਡ ਫੁਲੇੜਾ
੩. ਸ. [illegible]ਨ ਸਿੰਘ ਸਪੁੱਤਰ ਸ. ਰਾਮ ਸਿੰਘ, ਪਿੰਡ ਨੰਗਲ, ਨੇੜੇ ਮਾਨਸਾ
੪. ਸ. ਮੇ[illegible]ਘ ਸਪੁੱਤਰ ਸ. ਗੁਲਾਬਾ, ਪਿੰਡ ਅਲਬਰਪੁਰ, ਜ਼ਿਲ੍ਹਾ ਜਲੰਧਰ

ਮੇਰੀ ਖੋਜ ਮੁਤਾਬਕ ਉਪਰੋ[illegible] ਅੱਸੀ ਸਿੰਘ ਮਲੇਰਕੋਟਲਾ-ਸਾਕੇ ਸਮੇਂ ਸ਼ਹੀਦ ਹੋਏ।

ਸ਼ਹੀਦੀ ਜ[illegible] ਵਿਚ ੧੪੦ ਸਰੀਰ ਸ਼ਾਮਲ ਸਨ, ਜਦੋਂ ਜੱਥਾ ਮਲੇਰਕੋਟਲਾ ਦੇ ਸਾਕੇ ਉਪ੍ਰੰਤ ਰੜ ਪਹੁੰਚਿਆ ਸੀ। ੮੦ ਸਿੰਘ

ਸ਼ਹੀਦ ਹੁੰਦੇ ਹਨ, ਬਾਕੀ ੬੦ ਜੱਥੇ ਵਿਚੋਂ ਨਿਕਲ ਜਾਂਦੇ ਹਨ। ਇਸ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਫਰਮਾਉਂਦੇ ਹਨ :

"ਸ਼ਹੀਦ ਹੁੰਦੇ ਹਨ ਅੱਸੀ... ਸੀ ਸੱਤ ਵੀਹਾਂ।.... ਉਹ ਜਿਹੜੇ ਸੱਠ ਆਦਮੀ ਸਨ; ਕਿਉਂਕਿ ਜੇ ਤੇ ਥਾਣੇਦਾਰ ਸਾਰਿਆਂ ਦੇ ਨਾਂ ਲਿਖ ਲੈਂਦਾ ਤਾਂ ਮਗਰੋਂ ਪਤਾ ਲਗ ਜਾਂਦਾ... ਕੌਣ-ਕੌਣ ਸੀ। ਜਿਹੜੇ ਚਲੇ ਗਏ, ਉਨ੍ਹਾਂ ਦੀ ਬਾਬਤ ਕਿਸੇ ਨੂੰ ਪਤਾ ਨਹੀਂ, ਉਹ ਕਿਹੜੇ-ਕਿਹੜੇ ਸਨ? ਅਸੀਂ ਬਹੁਤ ਸਾਰਿਆਂ ਦੇ ਦਰਸ਼ਨ ਮੇਲੇ ਕੀਤੇ ਹਨ।"

*—ਲਾਲ ਏਹਿ ਰਤਨ ਭਾਗ ਪਹਿਲਾ ਪੰਨਾ ੨੮੭*

ਜਿਹੜੇ ਸਰੀਰ ਸ਼ਹੀਦੀ ਜੱਥੇ ਵਿਚੋਂ ਨਿਕਲ ਗਏ, ਉਨ੍ਹਾਂ ਵਿਚੋਂ ਜ਼ਿਆਦਾਤਰ ਅੰਗ੍ਰੇਜ਼ਾਂ ਦੇ ਜ਼ੁਲਮ ਤੋਂ ਬਚਣ ਲਈ ਲੁਕ - ਛਿਪ ਗਏ, ਆਪਣੇ ਘਰਾਂ ਨੂੰ ਨਹੀਂ ਗਏ। 'ਲਾਲ ਏਹਿ ਰਤਨ' ਭਾਗ ਪਹਿਲਾ ਦੇ ਪੰਨਾ ੩੦-੩੧ ਅਤੇ ੨੮੭-੨੮੮ ਮੁਤਾਬਕ ਇਨ੍ਹਾਂ ਵਿਚੋਂ ਕੁਝ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਜਿਵੇਂ ਕਿ—ਸੰਤ ਹੀਰਾ ਦਾਸ ਜੀ ਚਿੱਟੀ ਵਾਲੇ, ਸੰਤ ਹਜਾਰਾ ਸਿੰਘ ਜੀ ਹਿੰਮਤਪੁਰੇ ਦੇ, ਸੰਤ ਹਰਨਾਮ ਸਿੰਘ ਗਿੱਲਾਂ ਦੇ, ਬਾਬਾ ਮਸਤਾਨ ਦਾਸ ਜੀ ਪਟਿਆਲੇ ਦੇ ਆਦਿਕ।

ਸ਼ਹੀਦਾਂ ਦੇ ਪਿੰਡਾਂ 'ਚ ਜਾ ਕੇ ਸ਼ਹੀਦਾਂ ਦੇ ਪਰਿਵਾਰਾਂ ਦੀ ਖੋਜ ਕਰਦਿਆਂ ਮੇਰੀ ਜਾਣਕਾਰੀ 'ਚ ਕੁਝ ਅਜਿਹੇ ਸਿੰਘ ਆਏ, ਜਿਹੜੇ ਸ਼ਹੀਦੀ ਜੱਥੇ ਵਿਚ ਸ਼ਾਮਲ ਸਨ, ਪਰ ਸ਼ਹੀਦ ਨਹੀਂ ਹੋਏ, ਜੱਥੇ ਵਿਚੋਂ ਨਿਕਲ ਆਏ ਸਨ। ਉਨ੍ਹਾਂ ਦੇ ਪਰਿਵਾਰ ਪਿੰਡਾਂ ਵਿਚ ਹਨ— ਜਿਵੇਂ ਕਿ ਪਿੰਡ ਮਹਿਰਾਜ ਦੇ ਮੋਗਾ ਸਿੰਘ, ਜੋਧ ਸਿੰਘ, ਅਤਰ ਸਿੰਘ ਤੇ ਸਦਾ ਸਿੰਘ, ਪਿੰਡ ਫੂਲੇਵਾਲਾ ਦੇ ਪੰਜਾਬ ਸਿੰਘ ਭੁੰਗੂ, ਪਿੰਡ ਦੀਵਾ ਖੋਸਾ ਦੇ ਲਹਿਣਾ ਸਿੰਘ ਮੰਡੇਰ, ਪਿੰਡ ਚਾਉਕੇ ਦੇ ਹਜਾਰਾ ਸਿੰਘ ਤੇ ਬੀਰ ਸਿੰਘ, ਪਿੰਡ ਬਿਲਾਸਪੁਰ (ਨੇੜੇ ਮੋਰਿੰਡਾ) ਦੇ ਦਸੌਂਧਾ ਸਿੰਘ ਮਠਾੜੂ ਆਦਿਕ।

ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਅੰਮ੍ਰਿਤਸਰ, ਲੁਧਿਆਣਾ, ਮਲੇਰਕੋਟਲਾ ਵਿਖੇ, ਸ਼ਾਨਦਾਰ ਨਾਮਧਾਰੀ ਸ਼ਹੀਦ ਸਮਾਰਕ ਬਣਾਏ ਗਏ ਹਨ। ਸ਼ਹੀਦਾਂ ਦੇ ਪਿੰਡਾਂ ਤੇ ਪਰਿਵਾਰਾਂ ਵਾਲੇ ਵੀ ਜਾਗਰੂਕ ਹੋ ਗਏ ਹਨ, ਸ਼ਹੀਦਾਂ ਦੀ ਯਾਦ ਵਿਚ ਉਨ੍ਹਾਂ ਦੇ ਪਿੰਡਾਂ ਵਿਚ ਸ਼ਹੀਦ ਯਾਦਗਾਰੀ ਗੇਟ ਬਣਵਾਏ ਜਾ ਰਹੇ ਹਨ, ਸ਼ਹੀਦ ਯਾਦਗਾਰੀ ਅਸਥਾਨ ਬਣਾਏ ਜਾ ਰਹੇ ਹਨ ਤੇ ਸ਼ਹੀਦ ਯਾਦਗਾਰੀ ਟੂਰਨਾਮੈਂਟ ਹਰ ਸਾਲ ਕਰਵਾਏ ਜਾਣ ਲਗੇ ਹਨ।

## ਖੋਜ ਦੇ ਸਰੋਤ ਅਤੇ ਸਰੋਤ-ਪੁਸਤਕਾਂ


੧. ਅੰਗ੍ਰੇਜ਼ ਸਰਕਾਰ ਵੱਲੋਂ ੨੨ ਮਾਘ ਸੰਮਤ ੧੯੮੬ ਦੇ ਜਬਤ ਕੀਤੇ 'ਸਤਿਜੁਗ' ਵਿਚੋਂ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਦਾ ਲਿਖਿਆ ਮਲੇਰਕੋਟਲਾ ਬਾਰੇ ਲੇਖ

੨. ਸ਼ਹੀਦ ਬਿਲਾਸ — ਗਿਆਨੀ ਕਾਹਲਾ ਸਿੰਘ

੩. ਅਣਖੀ ਮਸਤਾਨੇ — ਬਿਸ਼ਨ ਸਿੰਘ ਹਿਸਟੋਰੀਅਨ

੪. ਸਤਿਗੁਰੂ ਬਿਲਾਸ — ਸੰਤ ਸੰਤੋਖ ਸਿੰਘ ਬਾਹੋਵਾਲ

੫. ਜੁਗ ਪਲਟਾਊ — ਸੰਤ ਨਿਧਾਨ ਸਿੰਘ ਆਲਮ

੬. ਲਾਲ ਏਹਿ ਰਤਨ — ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਵਚਨ

੭. ਸੰਤ ਖਾਲਸਾ — ਸੰਤ ਹਰਨਾਮ ਸਿੰਘ ਸ੍ਰੈਚ ਬਗਲੀ ਕਲਾਂ

੮. ਨਾਮਧਾਰੀ ਇਤਿਹਾਸ — ਸ. ਨਾਹਰ ਸਿੰਘ ਐਮ. ਏ.

੯. Rebels against the British Rule — ਸ. ਨਾਹਰ ਸਿੰਘ ਐਮ. ਏ.

੧੦. ਪੰਥ ਪ੍ਰਕਾਸ਼ — ਗਿਆਨੀ ਗਿਆਨ ਸਿੰਘ

੧੧. ਪੁਰਲੇਖਾ ਵਿਭਾਗ (ਆਰਕਾਈਵ) ਪਟਿਆਲਾ ਤੇ ਚੰਡੀਗੜ੍ਹ ਤੋਂ ਕਢਵਾਏ ਗਏ ਡਾਕੂਮੈਂਟਸ

੧੨. ਸ਼ਹੀਦਾਂ ਦੇ ਪਿੰਡ ਵਿਚ ਜਾ ਕੇ ਉਨ੍ਹਾਂ ਦੇ ਵਾਰਸਾਂ ਤੇ ਪਰਿਵਾਰਾਂ ਤੋਂ ਪੁੱਛਗਿੱਛ।


ਮਲੇਰਕੋਟਲਾ ਸਾਕੇ ਦੇ ਸ਼ਹੀਦ ਸਿੰਘ, ਸਾਰੇ ਹੀ ਕ੍ਰੀਬ ੩੫ ਸਾਲ ਤੋਂ ਘੱਟ ਉਮਰ ਦੇ ਸਨ। ਅੰਗ੍ਰੇਜ਼ਾਂ ਨੇ ਇਨ੍ਹਾਂ ਨੂੰ ਬਿਨਾਂ ਮੁਕੱਦਮਾ ਚਲਾਏ ਸ਼ਹੀਦ ਕੀਤਾ।

ਕ੍ਰੀਬ ਸਾਰੇ ਨਾਮਧਾਰੀ ਸ਼ਹੀਦ ਸਿੰਘਾਂ ਦੇ ਇਤਿਹਾਸ ਤੇ ਪਰਿਵਾਰਾਂ ਦਾ ਹੁਣ ਤੀਕ ਦਾ ਵੇਰਵਾ ਤੇ ਕੁਰਸੀਨਾਮਾ ਮੇਰੇ ਕੋਲ ਲਿਖਿਆ ਹੋਇਆ ਹੈ, ਜੋ ਛੇਤੀ ਹੀ ਪੁਸਤਕ ਰੂਪ ਵਿਚ ਛਪ ਜਾਵੇਗਾ।

# ਸਫ਼ਰ 'ਮੈਂ' ਤੋਂ 'ਤੂੰ' ਤੱਕ

*—ਦਲਬੀਰ ਸਿੰਘ 'ਤਰਸ' ਅਸਟ੍ਰੇਲੀਆ*

ਸਤਿਗੁਰ ਕੀਤਾ, ਮੁਹੇ ਬੇਮੁਹਤਾਜ
ਕਿਵੇਂ ਕਰੇ ਕੋਈ ਮੁੱਝ ਪਹਿ ਰਾਜ।

ਸਤਿਗੁਰ ਮੇਰਾ, ਪਰਾਨ ਕਾ ਰਾਖਾ
ਹੱਥ ਉਸੇ ਦੇ ਮੇਰੀ ਲਾਜ।

ਸਤਿਗੁਰ ਮੇਰੀ ਕਾਰ ਚਲਾਵੇ
ਮੈਂ ਤੇ ਉਸ ਦੇ ਹੱਥ ਦਾ ਸਾਜ।

ਸਾਲਾਂ ਬੱਧੀ ਇਹੁ ਚੱਲ ਰਿਹਾ
ਕਲ੍ਹ ਭੀ ਇਹੁ ਸੀ, ਇਹੁ ਹੀ ਆਜ।

ਪੂਰਨ ਪ੍ਰਭ ਜੀ ਮੇਰਾ ਭਰਵਾਸਾ
ਜੋ ਭੀ ਹੋਵੇ ਸਭ ਉਸ ਦੇ ਕਾਜ।

ਸਿਰ ਮੇਰੇ ਤੇ ਉਸ ਦੀ ਛਾਇਆ
ਹਿਰਦੇ ਵਿੱਚ ਭੀ ਉਹਾ ਬਰਾਜ।

ਨੰਗਿਆਂ ਹੋ ਜੋ ਨੱਚਣ ਜਾਣੇ
ਕੀ ਲੁਕਾ ਕੀ ਉਸ ਨੂੰ ਪਾਜ।

ਸਤਿਗੁਰੂ-ਸੰਗ ਜੋ ਕਰਨ ਚਾਕਰੀ
ਸੰਸਾਰ ਡਰਾਵੇ, ਨਾ ਕੋਈ ਸਮਾਜ।

ਨਿਰਭਓ ਰਹਿਣਾ ਭੈ ਨਹੀਂ ਦੇਣਾ
ਸਤਿਗੁਰ ਸੰਗਤ ਇਹੁ ਰਿਵਾਜ।

ਕੋਈ ਭੂਤ ਨਾ ਸਹਿਮ ਡਰਾਵੇ;
ਹਰਿ ਹਰਿ ਗਾਈਏ ਇੱਕੋ ਇਲਾਜ।

ਰੰਗ ਮਾਇਆ ਭਾਵੇਂ ਕਿੰਨੇ ਗਾੜ੍ਹੇ
ਹਰਿ ਹਰਿ ਨਾ ਧੋਈਏ ਇਹੋ ਰਾਜ।

ਸਦਾ ਚਮਕਦੇ ਰਹਿੰਦੇ ਜੱਗ ਤੇ;
ਜਿਸ ਸਿਰ ਉਪਰ ਸਤਿਗੁਰ ਤਾਜ।

ਮੌਤ ਉਨ੍ਹਾਂ ਦੇ ਘਰ ਦੀ ਦਾਸੀ;
ਜਹਿਰ ਸੰਖੀਏ ਉਸਦੀ ਖਾਜ।

ਕੱਟ ਕੱਟ ਮਰਦੇ, ਸੀ ਨਹੀਂ ਕਰਦੇ;
ਜੋ ਪ੍ਰਭ ਮਿਲ ਕੇ ਹੋਏ ਅਭਾਜ।

ਕਥੀ ਨਾ ਜਾਏ ਐਸੀ ਕਥਨੀ;
ਮਾਲਕ ਆਪੇ ਕਰੇ ਕਥਾਜ।

ਇਨ ਭਗਤਨ ਕੌ ਸਦ ਬਲਿਹਾਰੀ;
ਪ੍ਰਭ ਦਰ ਪਾਇਆ ਜਿਨ੍ਹਾਂ ਦਾਜ।

'ਮੈਂ' ਤੋਂ ਚੱਲ ਜੋ 'ਤੂੰ' ਤੱਕ ਪੁੱਜਦੇ;
ਸਰਬ ਸਮਰੱਥ ਨਾ ਭਏ ਮੁਥਾਜ।

# ਅੱਜ ਵੀ

*—ਡਾ. ਦਵਿੰਦਰ ਦਿਲਰੂਪ*

ਕਦੇ ਮੰਗਿਆ ਸੀ ਰੱਬੋਂ ਹੱਥ ਜੋੜ-ਜੋੜ ਮੈਨੂੰ
ਅੱਜ ਮੇਰੇ ਹੱਥ ਜੁੜੇ ਦੇਖ ਸਜਦੇ 'ਚ ਤੇਰੇ

ਉਹਨਾਂ ਰਾਹਾਂ ਦਿਆਂ ਪੱਥਰਾਂ ਵੀ ਦਿੱਤੀ ਹੈ ਗਵਾਹੀ
ਕੀਤੇ ਜਿਨ੍ਹਾਂ ਉਤੇ ਮੇਰੇ ਨਾਲ ਕੌਲ ਤੂੰ ਬਥੇਰੇ

ਕਦੇ ਰਾਤ ਰਾਤ ਚੰਨਾ ਦਿਲ ਤੜਪਦਾ ਸੀ ਤੇਰਾ
ਰੋਜ਼ ਰੱਖਦਾ ਸੀ ਤਾਂਘ ਮੈਨੂੰ ਮਿਲਣ ਦੀ ਸਵੇਰੇ

ਹੁਣ ਦਿਨ ਰਾਤ ਰਹਿਨੀ ਆਂ ਮੈਂ ਤੇਰੇ ਕੋਲ ਮਾਹੀਆ
ਕਾਹਨੂੰ ਦੇਖਦਾ ਨਹੀਂ ਤੂੰ ਪਿਆਰ ਨਾਲ ਵੱਲ ਮੇਰੇ

ਦਿਲੋਂ ਅੱਜ ਵੀ ਤੂੰ ਚੰਨਾ ਪਿਆਰ ਕਰਦਾ ਹੈਂ ਮੈਨੂੰ
ਪਾਏ ਕਿਹਨਾਂ ਮਜਬੂਰੀਆਂ ਨੇ ਦੱਸ ਤੈਨੂੰ ਘੇਰੇ

ਮੈਂ ਤਾਂ ਅੱਜ ਵੀ ਹਾਂ ਤੇਰੀ, ਵਾਜ ਮਾਰ ਕੇ ਬੁਲਾ ਲੈ
ਕਿਤੇ ਦੂਰ ਹੀ ਨਾ ਲੈ ਜਾਣ ਗ਼ਮਾਂ ਦੇ ਹਨ੍ਹੇਰੇ।

# ਰੱਬ ਤੋਂ ਲਿਖਾ ਲਿਆ

*—ਡਾ. ਦਵਿੰਦਰ ਦਿਲਰੂਪ*

ਮੰਨ ਗਿਆ ਰੱਬ
ਜਦ ਤੈਨੂੰ ਮਨਾ ਲਿਆ
ਪਾ ਲਿਆ ਮੈਂ ਰੱਬ
ਜਦੋਂ ਪਿਆਰ ਤੇਰਾ ਪਾ ਲਿਆ

ਦੱਬਿਆ ਅੰਗਾਰਾ
ਫੂਕਾਂ ਮਾਰਕੇ ਧੁਖਾ ਲਿਆ
ਗੁਆਚ ਕੇ ਪਿਆਰ ਵਿੱਚ
ਸੱਭੋ ਕੁਝ ਪਾ ਲਿਆ

ਹਾਰ ਵਿੱਚੋਂ ਜਿੱਤ ਨੇ
ਹੈ ਮੁਖੜਾ ਦਿਖਾ ਲਿਆ
ਦਿਲ ਦਾ ਤੂੰ, ਦਿਲ ਤੇਰੀ
ਰੱਬ ਤੋਂ ਲਿਖਾ ਲਿਆ।

# ਸਤਿਗੁਰੂ ਰਾਮ ਸਿੰਘ ਜੀ

—ਸੁਰਜੀਤ ਸਿੰਘ 'ਅਮਰ'

ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।
ਇਕ ਯੁਗ-ਪੁਰਸ਼ ਸੀ ਉਹ ਜੀਹਦੀ ਸਿਫਤ ਨਾ ਜਾਏ ਬਿਆਨੀ।

ਪਿਤਾ ਸਰਦਾਰ ਜੱਸਾ ਸਿੰਘ, ਬੀਬੀ ਸਦਾ ਕੌਰ ਉਸ ਦੀ ਮਾਈ।
ਠਾਰਾਂ ਸੌ ਤੇ ਸੋਲਾਂ ਈਸਵੀ ੩ ਫਰਵਰੀ ਬਸੰਤ ਜਦੋਂ ਆਈ।
ਭੈਣੀ ਅਰਾਈਆਂ ਵਿੱਚ ਪੈਦਾ ਹੋਇਆ ਸੀ ਬ੍ਰਹਮ ਗਿਆਨੀ।
ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।

ਆਪਣੇ ਸਮਾਜ ਦੇ ਵਿੱਚੋਂ ਉਹਨੇ ਭੈੜਿਆਂ ਰਵਾਜਾਂ ਨੂੰ ਹਟਾਇਆ।
ਨਾਰੀ ਜਾਤੀ ਦਾ ਵੀ ਜੱਗ ਵਿਚ ਮਾਨ ਵਧਾਇਆ।
ਨਵਾਂ ਇਤਿਹਾਸ ਸਿਰਜਨ ਵਾਲੀ ਨਾਮਧਾਰੀ ਲਹਿਰ ਦਾ ਉਹ ਬਾਨੀ।
ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।

ਨਾਲ ਅੰਗਰੇਜ਼ਾਂ ਦੇ ਜਦੋਂ ਲਗ ਗਈ ਅਜ਼ਾਦੀ ਦੀ ਲੜਾਈ।
ਦੇਸ਼ ਦਿਆਂ ਭਗਤਾਂ ਦੀ ਉਸ ਕੀਤੀ ਸੀ ਅਗਵਾਈ।
ਉਹਦੇ ਪਿੱਛੇ ਲਗ ਤੁਰਿਆ ਸੀ ਹਰ ਇਕ ਹਿੰਦੋਸਤਾਨੀ।
ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।

ਬਾਈਕਾਟ ਕੀਤਾ ਓਸ ਦਾ ਜਿਹੜਾ ਮਾਲ ਸੀ ਬਦੇਸ਼ਾਂ ਵਿਚੋਂ ਆਇਆ।
ਦੇਸ਼ ਦਾ ਹੀ ਮਾਲ ਵਰਤੋ ਇਹ ਲੋਕਾਂ ਨੂੰ ਸਮਝਾਇਆ।
ਹਾਕਿਮ 'ਗੈਰ ਮੁਲਕੀ' ਪਏ ਕਰਦੇ ਨੇ ਮਨਮਾਨੀ।
ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।

ਡਾਢੇ ਦੁੱਖ ਸਹੇ ਓਸ ਨੇ ਪਰ ਆਪਨਾ ਅਸੂਲ ਨਹੀਂ ਸੀ ਛੱਡਿਆ।
ਤਾਹੀਓਂ ਅੰਗਰੇਜ਼ ਹਾਕਿਮਾਂ ਉਹਨੂੰ ਦੇਸ਼ ਵਿੱਚੋਂ ਬਾਹਰ ਕੱਢਿਆ।
ਕੈਦੀਆਂ ਦੇ ਵਾਂਗ ਰਖ ਕੇ ਉਹਦੀ ਕਰਦੇ ਰਹੇ ਨਗਰਾਨੀ।
ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।

ਉਹਦੇ ਨਾਮਧਾਰੀ ਸੇਵਕਾਂ ਨੇ ਸੀ ਬੁੱਚੜਾਂ ਨੂੰ ਮਾਰ ਮੁਕਾਇਆ।
ਤਾਂਹੀ ਉਹਨਾਂ ਸੂਰਮਿਆਂ ਨੂੰ ਗਿਆ ਤੋਪਾਂ ਨਾਲ ਉਡਾਇਆ।
ਹੱਸ ਕੇ ਸ਼ਹੀਦ ਹੋ ਗਏ ਹੋਣ ਦਿੱਤੀ ਨਹੀਂ ਧਰਮ ਦੀ ਹਾਨੀ।
ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।

ਧਰਮੀ ਦਲੇਰ ਬੜਾ ਤੇ ਵੱਡਾ ਪਰਉਪਕਾਰੀ।
ਸਿੰਘ ਦਸ਼ਮੇਸ਼ ਗੁਰੂ ਦਾ ਉਹ ਅਕਾਲ ਪੁਰਖ ਦਾ ਪੁਜਾਰੀ।
ਬਾਬਾ ਬਾਲਕ ਸਿੰਘ ਨੇ ਉਹਦੀ ਕਦਰ ਪਛਾਣੀ।
ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।

ਆਪਨੇ ਉਦੇਸ਼ਾਂ ਲਈ ਉਹ ਸਾਰੀਆਂ ਮੁਸੀਬਤਾਂ ਨੂੰ ਸਹਿ ਕੇ।
ਅੱਗੇ ਵਲ ਵਧਦਾ ਰਿਹਾ ਸਦਾ ਚੜ੍ਹਦੀ ਕਲਾ ਵਿਚ ਰਹਿ ਕੇ।
ਨਗਰੀ ਇਹ ਭੈਣੀ ਸਾਹਿਬ ਦੀ ਸਾਡੇ ਕੋਲ ਉਹਦੀ 'ਅਮਰ' ਨਿਸ਼ਾਨੀ।
ਸਤਿਗੁਰੂ ਰਾਮ ਸਿੰਘ ਨੇ ਕੀਤੀ ਦੇਸ਼ ਲਈ ਬੜੀ ਕੁਰਬਾਨੀ।

## ਜਲ੍ਹਿਆਂਵਾਲਾ ਬਾਗ

*—ਸੁਰਜੀਤ ਸਿੰਘ 'ਅਮਰ'*

ਜਲ੍ਹਿਆਂਵਾਲੇ ਬਾਗ ਚ, ਕੱਠੇ ਹੋਏ ਲੋਕੀ ਸਾਰੇ।
ਓਥੇ ਆਣ ਚਲਾਈ ਗੋਲੀ ਅਡਵਾਇਰ ਹਤਿਆਰੇ।

ਜਲਿਆਂ ਵਾਲੇ ਬਾਗ ਚ, ਗੋਰੇ ਕੀਤੀ ਬੜੀ ਤਬਾਹੀ।
ਖੂਨੀ ਖੂਹ ਹੁਣ ਵੀ ਇਸ ਗੱਲ ਦੀ ਦੇਵੇ ਪਿਆ ਗਵਾਹੀ।

ਜਲ੍ਹਿਆਂ ਵਾਲੇ ਬਾਗ ਚ, ਜਾਨਾਂ ਵਾਰੀਆਂ ਜਿਨ੍ਹਾਂ ਵੀਰਾਂ।
ਬਦਲ ਦਿੱਤੀਆਂ ਉਹਨਾਂ ਆਪਣੇ ਦੇਸ਼ ਦੀਆਂ ਤਕਦੀਰਾਂ।

ਜਲ੍ਹਿਆਂ ਵਾਲੇ ਬਾਗ ਚ, ਗੋਰੇ ਖੇਡੀ ਖੂਨ ਦੀ ਹੋਲੀ।
ਭਾਰਤ ਮਾਂ ਦੀ ਇਜ਼ਤ ਉਹਨੇ ਮਿੱਟੀ ਦੇ ਵਿੱਚ ਰੋਲੀ।

ਜਲ੍ਹਿਆਂ ਵਾਲੇ ਬਾਗ ਦੀ ਧਰਤੀ ਲਗਦੀ ਬਹੁਤ ਪਿਆਰੀ।
ਇਸ ਦੀ ਮਿੱਟੀ ਨੂੰ ਮੱਥੇ ਤੇ ਲਾਵੇ ਖਲਕਤ ਸਾਰੀ।

ਜਲ੍ਹਿਆਂ ਵਾਲੇ ਬਾਗ ਚ ਜਦ ਇਹ ਖੂਨੀ ਸਾਕਾ ਹੋਇਆ।
ਉਸ ਨੂੰ ਤੱਕ ਕੇ ਵੀਰੋ! ਓਦੋਂ ਸਾਰਾ ਜਗ ਸੀ ਰੋਇਆ।

ਜਲਿਆਂ ਵਾਲੇ ਬਾਗ ਚ, ਜਿਸ ਪਾਪੀ ਨੇ ਜ਼ੁਲਮ ਕਮਾਇਆ।
ਉਸ ਨੂੰ ਮਾਰ ਕੇ ਊਧਮ ਸਿੰਘ ਨੇ ਬਦਲਾ ਖੂਬ ਚੁਕਾਇਆ।

ਜਲ੍ਹਿਆਂ ਵਾਲਾ ਬਾਗ ਅਸਾਨੂੰ ਦੇਵੇ ਇਹ ਸੰਦੇਸ਼ਾ।
ਉਹਨਾਂ ਵੀਰ ਸ਼ਹੀਦਾਂ ਤਾਈਂ ਰਖਿਓ ਯਾਦ ਹਮੇਸ਼ਾ।

ਜਲ੍ਹਿਆਂ ਵਾਲੇ ਬਾਗ ਚ, ਜਿਨ੍ਹਾਂ ਕੀਤੀ ਹੈ ਕੁਰਬਾਨੀ।
ਯਾਦਗਾਰ ਇਹ ਉਹਨਾਂ ਵੀਰਾਂ ਦੀ 'ਅਮਰ' ਨਿਸ਼ਾਨੀ।

—੧੩੦, ਸਰਾਭਾ ਨਗਰ
ਹੁਸ਼ਿਆਰਪੁਰ ਰੋਡ, ਜਲੰਧਰ -੧੪

### ਅਕਿਰਤਘਣ

ਨਾ ਤਿਸੁ ਭਾਰੇ ਪਰਬਤਾ ਅਸਮਾਨ ਖਹੰਦੇ॥
ਨਾ ਤਿਸੁ ਭਾਰੇ ਕੋਟ ਗੜ੍ਹ ਘਰਬਾਰ ਦਿਸੰਦੇ॥
ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ॥
ਨਾ ਤਿਸੁ ਭਾਰੇ ਤਰਵਰਾਂ ਫਲ ਸੁਫਲ ਫਲੰਦੇ॥
ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ॥
ਭਾਰੇ ਭੁਈ ਅਕਿਰਤਘਣ ਮੰਦੀ ਹੂੰ ਮੰਦੇ॥

-ਭਾਈ ਗੁਰਦਾਸ

## ਰੋਹ ਦੇ ਦੀਪ

*—ਪ੍ਰੋ: ਕੁਲਵੰਤ ਔਜਲਾ*

ਮੇਰੇ ਬੱਚੇ ਤੈਨੂੰ ਕਿੰਜ ਸਮਝਾਵਾਂ ?
ਨਿੱਤ ਫੈਲਦੀ ਇਸ ਦੁਨੀਆਂ ਦਾ ਸਿਮਟ ਰਿਹਾ ਪਰਛਾਵਾਂ

ਭਰ ਵਗਦੇ ਜ਼ਹਿਰੀਲੇ ਹੜ੍ਹ ਵਿਚ
ਪੁੱਤਰ ਸਾਂਭ ਸਕਣ ਨਾ ਮਾਵਾਂ
ਧੁਖ਼ ਧੁਖ਼ ਜੀਵੇ ਹਰ ਕੋਈ ਮਾਪਾ
ਸੇਕ ਮਾਰਦੀਆਂ ਛਾਵਾਂ
ਮੇਰੇ ਬੱਚੇ ਤੈਨੂੰ ਕਿੰਜ ਸਮਝਾਵਾਂ ? ......

ਪੈਸੇ ਦਾ ਮਾਰੂਥਲ ਲੂਹੰਦਾ ਨਵ-ਪੁੰਗਰਦੀ ਆਸ
ਵੋਟਾਂ ਦੀ ਅਗਨੀ ਨੇ ਕੀਤਾ ਮਾਨਵਤਾ ਦਾ ਨਾਸ
ਫਾਈਲਾਂ ਹੇਠਾਂ ਦੱਬੀ ਗਈ ਹੈ ਭਾਰਤ ਮਾਂ ਦੀ ਲਾਸ਼
ਖੁਦਕੁਸ਼ੀਆਂ ਦੇ ਇਸ ਮੌਸਮ ਵਿਚ ਸਭ ਦੀ ਖ਼ੈਰ ਮਨਾਵਾਂ
ਮੇਰੇ ਬੱਚੇ ਤੈਨੂੰ ਕਿੰਜ ਸਮਝਾਵਾਂ ?

ਸੁਪਨਿਆਂ ਤਾਈਂ ਦੇ ਸਕੇ ਨਾ ਸੂਹਾ ਇੱਕ ਸੰਸਾਰ
ਵਿੱਦਿਆ ਵੇਚਾਰੀ ਬਣ ਗਈ ਆਖ਼ਰ ਧੰਦਾ ਤੇ ਵਿਉਪਾਰ
ਕਿੰਜ ਉਠਾਵੇ ਦੁਨੀਆਦਾਰੀ ਪਲ ਪਲ ਵਧਦਾ ਭਾਰ
ਨਸ਼ਿਆਂ ਦੇ ਦਰਿਆ ਵਗਦੇ ਪਰ ਸੁੱਕੀਆਂ ਹੋਈਆਂ ਝਨਾਵਾਂ
ਮੇਰੇ ਬੱਚੇ ਤੈਨੂੰ ਕਿੰਜ ਸਮਝਾਵਾਂ ?

ਕੁਰਸੀਆਂ ਦੇ ਵਿਚ ਚਿਣ ਹੋ ਗਏ ਯੁੱਧ ਜਿਨ੍ਹਾਂ ਨੇ ਲੜਨਾ ਸੀ
ਆਪ ਹਨੇਰਾ ਹੋ ਗਏ ਨੇ ਉਹ ਲੋਅ ਜਿਨ੍ਹਾਂ ਨੇ ਬਣਨਾ ਸੀ
ਕੰਮ ਦਿਲਾਂ ਦੀ ਭੀੜ ਹਰ ਪਾਸੇ, ਸੂਲੀ ਕਿਸ ਨੇ ਚੜ੍ਹਨ ਸੀ
ਕੋਈ ਤਾਂ ਬਣੇ ਆਵਾਜ਼, ਨਿੱਤ ਏਹੋ ਚਾਹਵਾਂ
ਮੇਰੇ ਬੱਚੇ ਤੈਨੂੰ ਕਿੰਜ ਸਮਝਾਵਾਂ ?

ਬਲਦਾ ਰਹੇ ਹਰ ਘਰ ਦਾ ਚੁੱਲ੍ਹਾ, ਏਹੋ ਮੰਗਾਂ ਖ਼ੈਰ
ਹਰ ਧੜਕਣ ਨੂੰ ਮਿਲੇ ਹੁੰਗਾਰਾ, ਹਰ ਕਦਮ ਨੂੰ ਪੈਰ
ਕੁਲਵੰਤ ਕਦੇ ਨਾ ਹੋਵੇ ਜ਼ਿੰਦਗੀ ਬਿਨਾ ਵਜ਼ਨ ਤੇ ਬਹਿਰ
ਸੀਤ ਹੋਏ ਵਕਤਾਂ 'ਚ ਹਰ ਪਲ ਰੋਹ ਦੇ ਦੀਪ ਜਗਾਵਾਂ
ਮੇਰੇ ਬੱਚੇ ਤੈਨੂੰ ਕਿੰਜ ਸਮਝਾਵਾਂ ?

੯੭ ਮਾਡਲ ਟਾਊਨ
ਕਪੂਰਥਲਾ

ਝਾਰਖੰਡ ਦਾ ਮਹਿਬੂਬ

# ਇੰਦਰ ਸਿੰਘ ਨਾਮਧਾਰੀ

—ਗੁਰਬਚਨ ਸਿੰਘ ਨਾਮਧਾਰੀ

ਜੇਠ ਦੀ ਤਪਦੀ ਦੁਪਹਿਰ ਅਤੇ ਗਰਮ ਲੂਅ ਦੇ ਥਪੇੜਿਆਂ ਵਿਚ ਵੀ ਕੱਚੇ ਉਭੜ–ਖਾਬੜ ਜੰਗਲੀ ਰਸਤੇ ਤੇ ਹਿਚਕੋਲੇ ਖਾਂਦੀ ਇਕ ਜੀਪ, ਧੂੜ ਦੇ ਗੁਬਾਰ ਛੱਡਦੀ, ਦੌੜੀ ਜਾ ਰਹੀ ਸੀ। ਅੱਠ ਦਸ ਕਾਰਜ– ਕਰਤਾਵਾਂ ਦੇ ਨਾਲ ਅਗਲੀ ਸੀਟ ਤੇ ਹਰਮਨ ਪਿਆਰਾ ਇੰਦਰ ਸਿੰਘ ਨਾਮਧਾਰੀ ਬੈਠਾ ਸੀ। ਕੋਇਲ ਨਦੀ ਤੋਂ ਪਾਰ, ਹਿੰਸਕ ਜਾਨਵਰਾਂ ਨਾਲ ਭਰੇ ਹੋਏ ਭਿਆਨਕ ਜੰਗਲ ਵਿਚ ਵਸੇ ਹੋਏ ਪਿੰਡਾਂ, ਕਸਬਿਆਂ ਵਿਚ ਰਹਿਣ ਵਾਲੇ ਆਦੀਵਾਸੀ, ਭੂਈਆਂ, ਕੋਈਰੀ ਅਤੇ ਸਾਹੂ ਤਬਕੇ ਦੇ ਲੋਕਾਂ ਵਿਚ, ਅੱਜ ਖੁਸ਼ਖਬਰੀ ਦਾ ਇਕ ਸੁਨੇਹਾ ਸੀ—



''ਨਾਮਧਾਰੀ ਜੀ ਆਵਤ ਬੜੇ'' (ਨਾਮਧਾਰੀ ਜੀ ਆ ਰਹੇ ਹਨ।) ਪਿੰਡ ਦੇ ਬਾਹਰੋਂ ਲੰਘਦੀ ਕੱਚੀ ਸੜਕ ਤੇ ਕੋਈ ਬਹੁਕਰ ਦੇ ਰਿਹਾ ਸੀ, ਕੋਈ ਪਾਣੀ ਦਾ ਛਿੜਕਾ ਕਰ ਰਿਹਾ ਸੀ ਅਤੇ ਕੋਈ ਦਰਖਤਾਂ ਖੰਭਿਆਂ ਤੇ ਚੜ੍ਹਿਆ ਹੋਇਆ ਝੰਡੀਆਂ ਲਾ ਰਿਹਾ ਸੀ। ਚੈਨਪੁਰ ਦੀ ਸੜਕ ਤੇ ਜਨ-ਜਮਾਵੜਾ ਚੰਗਾ ਹੋ ਗਿਆ ਹੈ। ਅਚਾਨਕ ਦੂਰੋਂ ਧੂੜ ਦੇ ਗੁਬਾਰ ਵਿੰਚ ਘਿਰੀ ਜੀਪ ਨਜ਼ਰ ਆਉਂਦੀ ਹੈ। ਕੰਨੋਂ ਕੰਨ ਖੁਸ਼ਖਬਰੀ ਫੈਲ ਜਾਂਦੀ ਹੈ " ਆ ਗਈਲਨ" (ਆ ਗਏ-ਆ ਗਏ) ਸੜਕ ਦੇ ਦੋਹਾਂ ਪਾਸੇ ਜੰਤਾ ਕਤਾਰ ਵਿਚ ਖਲੋ ਜਾਂਦੀ ਹੈ। ਤਕਰੀਬਨ ਸਾਰੀਆਂ ਮਨੁਖੀ ਸਹੂਲਤਾਂ ਤੋਂ ਵਾਂਝਾ ਪਰੰਤੂ ਆਪਣੇ ਨੇਤਾ ਪ੍ਰਤੀ ਸ਼ਰਧਾਵਾਨ ਸ਼ਿਸ਼ਟ ਗਰੀਬ ਜੰਤਾ, ਕਿਸ਼ੋਰ ਬਾਲਕ, ਨੌਜਵਾਨ, ਬਜ਼ੁਰਗ ਔਰਤ ਮਰਦ, ਸਭ ਦੇ ਮੂਹੋਂ ਜ਼ੋਰਦਾਰ ਨਾਅਰੇ ਲਗਦੇ ਹਨ, "ਇੰਦਰ ਸਿੰਘ ਜ਼ਿੰਦਾਬਾਦ" ਜੈਸੇ ਮਿਲੇ ਜੁਲੇ ਸਮੂਹਿਕ ਨਾਅਰਿਆਂ ਨਾਲ ਇਲਾਕਾ ਗੂੰਜ ਉਠਦਾ ਹੈ। ਲੋਕ ਜੀਪ ਦੇ ਖੱਬੇ ਪਾਸੇ ਦੌੜਦੇ ਹਨ। ਨਾਮਧਾਰੀ ਜੀ ਜੀਪ ਤੋਂ ਉਤਰਕੇ ਖੜ੍ਹੇ ਹੋਏ। ਕਿਸੇ ਫੁੱਲ, ਕਿਸੇ ਹਾਰ ਨਾਲ, ਬਾਕੀਆਂ ਨੇ ਦੋ ਹੱਥਾਂ ਨੂੰ ਜੋੜ ਅਭਿਵਾਦਨ ਕੀਤਾ। ਉਤਸ਼ਾਹ ਵਿਚ ਪਿੰਡ ਦੇ ਦੋ ਤਿੰਨ ਨੌਜਵਾਨਾਂ ਨੇ ਆਪਣੇ ਮਹਿਬੂਬ ਨੇਤਾ ਨੂੰ ਹੱਥਾਂ ਤੇ ਚੁੱਕ ਲਿਆ। ਨਾਅਰੇ ਲਾਉਂਦੇ ਜਲੂਸ ਦੀ ਸ਼ਕਲ ਵਿਚ, ਸ਼ੰਕਰ ਹਲਵਾਈ ਦੇ ਨਾਲ ਬੋਹੜ ਦੇ ਦਰਖਤ ਥੱਲੇ ਵਿਛੀ ਦਰੀ ਤੇ ਇੰਦਰ ਸਿੰਘ ਦੇ ਨਾਲ ਘੇਰਾ ਪਾ ਕੇ ਸਾਰੇ ਲੋਕ ਬੈਠ ਜਾਂਦੇ ਹਨ। ਇੰਦਰ ਸਿੰਘ ਦੇ ਚੇਹਰੇ ਤੇ ਖੇੜਾ ਹੈ... ਆਪਣਿਆਂ ਨੂੰ ਮਿਲਣ ਦਾ ਚਾਅ ਹੈ। ਇਕ ਇਕ ਦਾ ਨਾਂਅ ਲੈ ਕੇ ਬੁਲਾਉਂਦੇ ਹਨ, ਦੁੱਖ ਸੁੱਖ ਸਾਂਝੇ ਕਰਦੇ ਹਨ। ਤਕਲੀਫਾਂ, ਸਮੱਸਿਆਵਾਂ ਦੀਆਂ ਦਰਖਾਸਤਾਂ ਉਤੇ, ਕੁਝ ਨੋਟ ਲਿਖ ਕੇ ਨਾਲ ਦੇ, ਸਾਥੀ ਜੋ ਉਹਨਾਂ ਦਾ ਪ੍ਰਾਈਵੇਟ ਸੈਕਟਰੀ ਵੀ ਹੈ, ਨੂੰ ਦਿੰਦੇ ਜਾਂਦੇ ਹਨ। ਦੂਰ ਪਿੱਛੇ ਬੈਠਾ ਬਜ਼ੁਰਗ ਸਮਾਰੂ ਸਾਹੂ ਆਪਣੇ ਨੇਤਾ ਨੂੰ ਨਿਰਨਿਮੇਸ਼ ਨਿਹਾਰ ਰਿਹਾ ਹੈ। ਇੰਦਰ ਸਿੰਘ ਵਾਜ ਮਾਰਦੇ ਹਨ "ਕਾ ਹਾਲ ਚਾਲ ਬਾ ਸਾਹੂ ਜੀ ?" ਪਿੰਡ ਦਾ ਇਕ ਯੁਵਕ ਬਜ਼ੁਰਗ ਨੂੰ ਬਾਹੋਂ ਫੜ ਕੇ ਸਾਹਮਣੇ ਲੈ ਆਉਂਦਾ ਹੈ। ਅੱਖਾਂ ਵਿਚ ਖੁਸ਼ੀ ਦੀ ਨਮੀ ਸਹਿਤ ਹੱਥ ਜੋੜ ਸੋਮਾਰੂ ਬੋਲਿਆ, "ਬੀਮਾਰ ਰਹੀ, ਰਉਣਾ ਕੇ ਦੇਖਲੀ, ਤੋ ਬੀਮਾਰੀ ਭਾਗ ਗਈਲ" (ਬੀਮਾਰ ਸਾਂ, ਤੁਹਾਨੂੰ ਦੇਖ, ਬੀਮਾਰੀ ਭੱਜ ਗਈ)।

ਸਾਰਿਆਂ ਨਾਲ ਮਿਲਦੇ, ਦੁੱਖ ਸੁੱਖ ਫੋਲਦੇ, ਲੋਕਾਂ ਦੇ ਜ਼ਖਮਾਂ ਨੂੰ ਸਹਿਲਾਉਂਦੇ, ਗਰੀਬਾਂ, ਮਜ਼ਲੂਮਾਂ ਦੇ ਕੰਡੇ ਚੁਗਦੇ ਨਾਮਧਾਰੀ ਜੀ ਨੇ ਕੌਂਹ ਦੀ ਲਿਸ਼ਕਦੀ ਤਸ਼ਤਰੀ ਚੋਂ ਨਿਮਕੀ ਦਾ ਇਕ ਟੁੱਕੜਾ ਮੂੰਹ ਵਿਚ ਪਾਇਆ– ਲੋਟੇ ਚੋਂ ਪਾਣੀ ਦਾ ਘੁੱਟ ਭਰਿਆ ਤੇ ਤੁਰ ਪਏ। ਜੀਪ ਵਿਚੋਂ ਹੱਥ ਹਿਲਾਇਆ, ਸੈਂਕੜੇ ਹੱਥ, ਅਭਿਵਾਦਨ ਵਿਚ ਜੁੜ ਗਏ..... ਸੈਂਕੜੇ ਹੱਥ ਹਵਾ ਵਿਚ ਲਹਿਰਾ ਉਠੇ..... ਫਿਰ ਉਹ ਬੁਲੰਦ ਨਾਅਰੇ, "ਇੰਦਰ ਸਿੰਘ ਜ਼ਿੰਦਾਬਾਦ"....। ਕੁਝ ਇਹੋ ਜਿਹਾ ਨਜ਼ਾਰਾ

ਲਾਦੀਗੜ, ਗੋਰੇ ਬਲਦੀਆ, ਸੇਮਰਾ, ਭੰਡਰੀਆ ਅਤੇ ਬੜਗੜ੍ਹ ਦਾ ਭੀ ਸੀ।

ਇੰਦਰ ਸਿੰਘ ਨਾਮਧਾਰੀ ਦੀ ਇਹੋ ਦਿਨ-ਚਰਿਆ ਸੀ। ਇਲਾਕੇ ਤਬਦੀਲ ਹੁੰਦੇ, ਪਿੰਡਾਂ ਦੇ ਨਾਂ ਹੋਰ ਹੁੰਦੇ, ਚੇਹਰੇ ਹੋਰ-ਹੋਰ ਹੁੰਦੇ, ਪਰ ਇੰਦਰ ਸਿੰਘ ਦਾ ਲੋਕਾਂ ਨਾਲ ਅਪਨੱਤ ਦਾ ਰਿਸ਼ਤਾ ਉਹੀ ਹੁੰਦਾ ਲੋਕਾਂ ਦੀਆਂ ਅੱਖਾਂ ਵਿਚ ਆਸਾਂ ਭਰੇ ਸੁਪਨੇ ਓਹੀ ਹੁੰਦੇ, ਇੰਦਰ ਸਿੰਘ ਪ੍ਰਤੀ ਲੋਕਾਂ ਦਾ ਸ਼ਰਧਾ ਭਾਵ ਵੀ ਓਹੀ ਹੁੰਦਾ। ਨਾ ਸਵੇਰ ਦਾ ਖਿਆਲ ਨਾ ਸ਼ਾਮ ਦਾ, ਨਾ ਸੌਣ ਦਾ ਪਤਾ ਹੁੰਦਾ ਨਾ ਖਾਣ ਦਾ। ਕਿਤੇ ਜੀਪ ਹੁੰਦੀ ਕਿਤੇ ਦੁਰਗਮ ਰਾਹਾਂ ਤੇ ਪੈਦਲ ਕਾਫਲੇ ਦੇ ਮੋਢੀ ਬਣ ਤੁਰਦੇ, ਹੁੰਦੇ। ੧੯੮੪ ਦੇ ਸਿਖ ਵਿਰੋਧੀ ਦੰਗਿਆਂ ਤੋਂ ਬਾਦ ਆਮ ਤੌਰ ਤੇ ਸਿੱਖ ਆਪਣੇ ਪੈਸੇ ਉਗਰਾਹੁਣ ਸ਼ਹਿਰ ਤੋਂ ੧੦ ਕਿਲੋਮੀਟਰ ਬਾਹਰ ਵੀ ਜਾਣੋਂ ਗੁਰੇਜ ਕਰਦੇ ਸਨ, ਉਦੋਂ ਇੰਦਰ ਸਿੰਘ, ਹਿੰਸਕ ਜਾਨਵਰਾਂ ਨਾਲ ਭਰੇ ਜੰਗਲਾਂ ਵਿਚ ਗਰੀਬਾਂ ਦੇ ਟੋਲਿਆਂ ਵਿਚ, ਖੂੰਖਾਰ ਰਾਜਪੂਤਾਂ ਵਿਚ, ਬ੍ਰਾਹਮਣਾਂ, ਭੂਮੀਹਾਰਾਂ ਵਿਚ, ਦਲਿਤਾਂ ਦੀ ਬਸਤੀ ਵਿਚ ਸਮਾਨ ਰੂਪ ਨਾਲ ਕਦੀ ਰਾਸ਼ਟਰ ਗੀਤ ਗਾਉਂਦੇ, ਕਦੀ ਹੋਲੀ ਦਾ ਫਗੂਆ ਗਾਉਂਦੇ, ਰਾਜ ਦਰਵੇਸ਼ ਵਾਂਗ ਵਿਚਰਦੇ ਰਹਿੰਦੇ।

੧੯੬੨ ਵਿਚ ਗਊ-ਹੱਤਿਆ ਵਿਰੋਧੀ ਅੰਦੋਲਨ ਵਿਚ ਪਹਿਲੀ ਵਾਰ ਜੰਤਾ ਵਿਚ ਮੁੱਖ ਵੱਕਤਾ ਦੇ ਰੂਪ ਵਿਚ ਪ੍ਰੀਚਤ ਹੋਏ ਇੰਦਰ ਸਿੰਘ ਨਾਮਧਾਰੀ ਦਾ ਨਾਮ ਥੋੜ੍ਹੇ ਸਮੇਂ ਵਿਚ ਪਹਿਲਾਂ ਪਲਾਮੂ ਜ਼ਿਲੇ ਵਿਚ ਅਤੇ ਥੋੜ੍ਹੇ ਸਮੇਂ ਬਾਦ ਬਿਹਾਰ ਰਾਜਨੀਤੀ ਵਿਚ ਚਰਚਾ ਦਾ ਵਿਸ਼ਾ ਬਣ ਗਿਆ। ੪੩ ਸਾਲਾਂ ਦੇ ਰਾਜਨੀਤਕ ਜੀਵਨ ਵਿਚ ਉਤਰਾ ਚੜ੍ਹਾਅ ਦੇ ਕਈ ਟੋਏ ਟਿੱਬੇ ਵੇਖੇ ਹਨ। ੧੯੭੯ ਵਿਚ ਬਿਹਾਰ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਚੇਅਰਮੇਨ ਦੇ ਰੂਪ ਵਿਚ ਇਨ੍ਹਾਂ ਦੀ ਪ੍ਰਤਿਭਾ ਅਤੇ ਕਾਰਜ ਕੁਸ਼ਲਤਾ ਵੇਖ ਪਬਲਿਕ ਅਤੇ ਸਿਆਸਤਦਾਨ ਸਾਰੇ ਦੰਗ ਰਹਿ ਗਏ। ੧੯੮੦ ਵਿਚ ਪਹਿਲੀ ਵਾਰ ਡਾਲਟੰਨਗੰਜ-ਭੰਡਰੀਆ ਹਲਕੇ ਤੋਂ ਵਿਧਾਨ ਸਭਾ ਲਈ ਚੁਣੇ ਗਏ। ੧੯੮੪ ਵਿਚ ਇੰਦਰਾ ਗਾਂਧੀ ਦੀ ਹੱਤਿਆ ਤੋਂ ਬਾਦ ਉੱਠੀ ਹਮਦਰਦੀ ਦੀ ਲਹਿਰ ਕਰਕੇ ੧੯੮੫ ਦੀ ਚੋਣ ਵਿਚ ਪਛੜ ਗਏ। ਉਦੋਂ ਵੀ ਮੈਂ ਉਨ੍ਹਾਂ ਦੇ ਨੇੜੇ ਰਹਿ ਕੇ ਹੈਰਾਨ ਸਾਂ। ਕੋਈ ਤਨਾਅ ਨਹੀਂ, ਚਿਹਰੇ ਤੇ ਕੋਈ ਸ਼ਿਕਨ ਨਹੀਂ। ੧੯੯੦ ਵਿਚ ਜਿੱਤੇ, ੧੯੯੫ ਜਿੱਤ ਕੇ ਲਾਲੂ ਯਾਦਵ ਦੀ ਸਰਕਾਰ ਵਿਚ ਦੋ ਵਿਭਾਗਾਂ ਦੇ ਵਜ਼ੀਰ ਬਣੇ। ਚਾਰਾ ਘੋਟਾਲਾ ਦੇ ਸੰਦਰਭ ਵਿਚ ਅਦਾਲਤ ਦੀ ਟਿੱਪਣੀ ਤੋਂ ਬਾਦ ਇਹਨਾਂ ਲਾਲੂ ਨੂੰ ਮੁਖ ਮੰਤਰੀ ਪਦ ਤੋਂ ਅਸਤੀਫਾ ਦੇਣ ਲਈ ਕਿਹਾ। ਲਾਲੂ ਦੇ ਨਾਂਹ ਕਰਨ ਤੇ ਆਪ ਹੀ ਮੰਤਰੀ ਮੰਡਲ ਤੋਂ ਅਸਤੀਫਾ ਦੇ ਦਿੱਤਾ। ਝਾਰਖੰਡ ਦਾ ਵੱਖਰਾ ਸੂਬਾ ਬਨਣ ਤੋਂ ਬਾਦ ਸੰਨ ੨੦੦੦ ਵਿਚ ਹੋਈ ਚੋਣ ਵਿਚ ਮੁੜ ਜਿੱਤੇ। ਝਾਰਖੰਡ ਦੀ ਪਹਿਲੀ ਵਿਧਾਨ ਸਭਾ ਦੇ ਪਹਿਲੇ ਸਪੀਕਰ ਬਣੇ। ਹੁਣ ੨੦੦੫ ਦੀ ਚੋਣ ਵਿਚ ਵੀ ਜਿੱਤ ਕੇ ਪੰਜਵੀਂ ਵਾਰ ਐਮ.ਐਲ.ਏ. ਬਨਣ ਦਾ ਮਾਣ ਪ੍ਰਾਪਤ ਕੀਤਾ। ਮੰਤਰੀ ਮੰਡਲ ਵਿਚ ਮਨ ਭਾਉਂਦੇ ਵਿਭਾਗ ਲੈਣ ਦੀ ਪੇਸ਼ਕਸ਼ ਨੂੰ ਤਿਆਗ ਕੇ ਸਪੀਕਰ ਦਾ ਸ਼ਾਂਤ ਅਤੇ ਗਰਿਮਾ-ਪੂਰਨ ਪਦ ਨੂੰ ਤਰਜੀਹ ਦੇਣੀ, ਅਸਲ ਵਿਚ ਇੰਦਰ ਸਿੰਘ ਦੀ ਈਮਾਨਦਾਰੀ, ਸਰਲਤਾ ਅਤੇ ਸ਼ਾਂਤ ਚਿਤ ਦਾ ਹੀ ਪ੍ਰੀਚਾਇਕ ਹੈ।

ਪੰਜਾਬ ਤੋਂ ਬਹੁਤ ਦੂਰ, ਆਰਥਕ ਪੱਖੋਂ ਸਭ ਤੋਂ ਪਿਛੜੀ ਸਟੇਟ ਵਿਚ ਵੀ ਨਾਮਧਾਰੀ ਸਿਖ ਪਹਿਰਾਵੇ ਅਤੇ ਪਰੰਪਰਾ ਦੇ ਧਾਰਨੀ ਇੰਦਰ ਸਿੰਘ ਕਦੀ ਕਿਸੇ ਪਾਰਟੀ ਜਾਂ ਚੋਣ ਨਿਸ਼ਾਨ ਦੇ ਮੁਹਤਾਜ ਨਹੀਂ ਰਹੇ। ਅਜੋਕੇ ਸਮੇਂ ਵਿਚ ਰਾਜਨੀਤੀ ਦੀ ਮਲੀਨਤਾਈ ਕਦੀ ਨਾਮਧਾਰੀ ਜੀ ਨੂੰ ਛੂਹ ਨਹੀਂ ਸਕੀ। ਕਦੇ ਆਪਣੀ ਸੱਚੀ ਨਿਸ਼ਠਾ ਅਤੇ ਲੋਕ ਹਿੱਤ ਦੇ ਮੁੱਦੇ ਤੇ ਸਮਝੌਤਾ ਨਹੀਂ ਕੀਤਾ। ਇੰਦਰ ਸਿੰਘ ਦੀ ਬੋਲੀ ਬੇਬਾਕ ਰਹੀ, ਸਫੇਦ ਬਸਤਰ ਬੇਦਾਗ ਰਹੇ ਅਤੇ ਉਨ੍ਹਾਂ ਪ੍ਰਤੀ ਜਨ-ਸਮਰਥਨ ਅਟੁੱਟ ਰਿਹਾ।

ਦੋ ਸੌ ਤੋਂ ਵੀ ਘੱਟ "ਪੰਜਾਬੀ ਵੋਟਰ" ਵਾਲੇ ਡਾਲਟੰਨਗੰਜ ਹਲਕੇ ਚੋਂ ਵੱਡੇ ਵੱਡੇ ਦਿੱਗਜਾਂ ਨੂੰ ਸਿਆਸੀ ਧੂੜ ਚਟਾ ਦਿੱਤੀ। ਇਹਨਾਂ ਦੇ ਸਾਹਮਣੇ, ਬ੍ਰਾਹਮਣ ਹਾਰੇ, ਰਾਜਪੂਤ ਹਾਰੇ, ਭੂਮੀਹਾਰ ਹਾਰੇ, ਜ਼ਿਮੀਦਾਰ ਹਾਰੇ, ਕਾਂਸ਼ਤਕਾਰ ਹਾਰੇ। ਬੈਕਵਰਡ ਫਾਰਵਰਡ ਦਾ ਕੋਈ ਭੇਦ ਇੰਦਰ ਸਿੰਘ ਦੀ ਸ਼ਾਲੀਨਤਾ ਦੇ ਸਾਹਮਣੇ ਕੋਈ ਅਰਥ ਨਹੀਂ ਰਖਦਾ। ਐਸੀ ਸਾਫ਼ ਸੁਥਰੀ ਅਤੇ ਸਾਂਝੀ ਛਵੀ ਵਾਲੇ ਰਾਜਨੇਤਾ ਉਤੇ ਨਾਮਧਾਰੀ ਪੰਥ ਹੀ ਨਹੀਂ, ਸਾਰੀ ਸਿੱਖ ਕੌਮ ਅਤੇ ਸਾਰੀ ਭਾਰਤੀ ਜਮਹੂਰੀਅਤ ਹੀ ਨਾਜ਼ ਕਰ ਸਕਦੀ ਹੈ।

*2753, ਫੇਜ਼-7,*
*ਮੋਹਾਲੀ*

# ਗਿਆਨੀ ਸੰਤ ਸਿੰਘ ਮਸਕੀਨ

*—ਤਰਲੋਚਨ ਸਿੰਘ, ਮੈਂਬਰ, ਪਾਰਲੀਮੈਂਟ*
*ਅਤੇ ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ।*

ਕਿਆ ਅਜੀਬ ਸੰਜੋਗ ਹੈ। ਮਸਕੀਨ ਜੀ ਨੇ ਆਪਣੇ ਹੱਥੀਂ ਇਕ ਚਿੱਠੀ ੧੨ ਫਰਵਰੀ ਨੂੰ ਮੈਨੂੰ ਲਿਖੀ ਕਿ ਮੈਂ ਤਿੰਨ ਮਾਰਚ ਨੂੰ ਅਲਵਰ ਵਿਖੇ ਗੁਰਮਿਤ ਸਮਾਗਮ ਵਿਚ ਪੁੱਜਾਂ। ਇਹ ਵੀ ਲਿਖਿਆ ਕਿ ਉਹ ਅੰਮ੍ਰਿਤਸਰ ਵਿਚ ਕਥਾ ਦੇ ਪ੍ਰੋਗਰਾਮ ਕਰਕੇ ਜੋ ਮੀਟਿੰਗ ਮੈਂ ਦਿੱਲੀ ਵਿਚ ਰੱਖੀ ਸੀ, ਉਸ ਵਿਚ ਸ਼ਾਮਲ ਨਹੀਂ ਸੀ ਹੋ ਸਕੇ। ਜਦ ਇਹ ਚਿੱਠੀ ਮੈਨੂੰ ਮਿਲੀ, ਮਸਕੀਨ ਜੀ ਪ੍ਰਲੋਕ ਸਿਧਾਰ ਚੁੱਕੇ ਸਨ। ਏਦਾਂ ਲੱਗਿਆ ਉਹ ਆਪਣਾ ਅੰਤਿਮ ਅਰਦਾਸ ਵਾਲਾ ਦਿਨ ਆਪ ਹੀ ਮਿੱਥ ਗਏ।

ਦੇਸ਼ ਦੀ ਵੰਡ ਸਮੇਂ ਲੱਖਾਂ ਸਿੱਖਾਂ ਵਾਂਗੂੰ ਉਹ ਵੀ ਪਾਕਿਸਤਾਨ ਤੋਂ ਉਜੜ ਕੇ ਅਲਵਰ ਆ ਵੱਸੇ ਸਨ। ਇਥੇ ਹੀ ਉਨ੍ਹਾਂ ਨੇ ਜੀਵਨ ਦੇ ੫੭ ਸਾਲ ਬਿਤਾਏ। ਪਿਛਲੇ ੪੦ ਸਾਲ ਤੋਂ ੧, ੨, ਤੇ ੩ ਮਾਰਚ ਨੂੰ ਮਸਕੀਨ ਜੀ ਹਰ ਸਾਲ ਗੁਰਮਤਿ ਸਮਾਗਮ ਕਰਦੇ ਸਨ। ਸਾਰੇ ਉੱਘੇ ਕੀਰਤਨੀਏ ਜਥੇ ਅਤੇ ਕਥਾਕਾਰ ਆ ਕੇ ਹਿੱਸਾ ਲੈਂਦੇ। ਸਾਰੇ ਦੇਸ਼ਾਂ ਤੋਂ ਸ਼ਰਧਾਲੂ ਆ ਕੇ ਆਨੰਦ ਮਾਣਦੇ। ਤਿੰਨ ਦਿਨ ਲੰਗਰ ਚਲਦਾ। ਮੈਂ ਤੇ ਮੇਰੀ ਪਤਨੀ ਉਤਮਜੀਤ ਕੌਰ ਪਿਛਲੇ ਸਾਲ ਇਸ ਪ੍ਰੋਗਰਾਮ ਲਈ ਉਚੇਚੇ ਗਏ ਸੀ। ਬੜਾ ਲਾਭਦਾਇਕ ਪ੍ਰੋਗਰਾਮ ਵੇਖਿਆ। ਅਲਵਰ ਸ਼ਹਿਰ ਦੇ ਆਸ ਪਾਸ ਕਈ ਪਿੰਡਾਂ ਵਿਚ ਸਿੱਖ ਵਸੇ ਹੋਏ ਹਨ। ਅਲਵਰ ਵਿਚ ਦੋ ਸਿੱਖ ਸਕੂਲ ਮਸਕੀਨ ਜੀ ਨੇ ਚਲਾਏ ਹੋਏ ਹਨ, ਹੁਣ ਉਹ ਇਕ ਵੱਡਾ ਸੈਂਟਰ ਕਾਇਮ ਕਰ ਰਹੇ ਸਨ। ਉਸ ਦੀ ਬਿਲਡਿੰਗ ਦਾ ਢਾਂਚਾ ਖੜ੍ਹਾ ਹੋ ਚੁੱਕਾ ਹੈ। ਕੀ ਬਣੇਗਾ ਇਸ ਪ੍ਰੋਜੈਕਟ ਦਾ ? ਮੇਰੀ ਚਿੰਤਾ ਹੈ, ਕਿਧਰੇ ਉਨ੍ਹਾਂ ਦਾ ਸੁਪਨਾ ਅਧੂਰਾ ਹੀ ਨਾ ਰਹਿ ਜਾਵੇ। ਉਨ੍ਹਾਂ ਦਾ ਪਰਿਵਾਰ ਸ਼ਾਇਦ ਇਹ ਆਪ ਸਿਰੇ ਨਾ ਚੜ੍ਹਾ ਸਕੇ। ਮੈਂ ਇਹ ਸਵਾਲ ਸਿੱਖਾਂ ਸਾਹਮਣੇ ਰੱਖ ਰਿਹਾ ਹਾਂ।

ਮਸਕੀਨ ਜੀ ਦਾ ਜੀਵਨ ਬੜਾ ਸੰਘਰਸ਼ ਭਰਿਆ ਸੀ। ਗਰੀਬੀ ਉਨਹਾਂ ਦਾ ਖਹਿੜਾ ਨਹੀਂ ਸੀ ਛੱਡਦੀ।ਕਈ ਵਾਰੀ ਉਨ੍ਹਾਂ ਨੂੰ ਪੈਦਲ ਮੀਲੋਂ-ਮੀਲ ਚਲ ਕੇ ਪਿੰਡਾਂ ਵਿਚ ਕਥਾ ਦੇ ਪ੍ਰੋਗਰਾਮ ਲਈ ਜਾਣਾ ਪੈਂਦਾ ਸੀ। ਕਈ-ਕਈ ਦਿਨ ਕਥਾ ਪਿੱਛੋਂ ਕੇਵਲ ਕੁਝ ਰੁਪਏ ਉਨ੍ਹਾਂ ਨੂੰ ਭੇਟ ਹੁੰਦੇ, ਪਰ ਉਨ੍ਹਾਂ ਨੇ ਆਪਣੇ ਮਿੱਥੇ ਨਿਸ਼ਾਨੇ ਨੂੰ ਨਾ ਛੱਡਿਆ ਤੇ ਹਰ ਮੁਸ਼ਕਿਲ ਦਾ ਮੁਕਾਬਲਾ ਕੀਤਾ। ਮਸਕੀਨ ਜੀ ਕਦੇ ਕਿਸੇ ਗਰੁੱਪ ਬਾਜ਼ੀ ਵਿਚ ਨਹੀਂ ਸੀ ਪੈਂਦੇ। ਕਿੱਧਰੇ ਸਿਆਸੀ ਝਮੇਲਿਆਂ ਵਿਚ ਨਹੀਂ ਆਏ। ਦੇਸ਼ਾਂ-ਵਿਦੇਸ਼ਾਂ ਦੇ ਸਿੱਖਾਂ ਨੂੰ ਗੁਰਦੁਆਰੇ ਦੀ ਸੇਵਾ ਸੰਭਾਲ ਲਈ ਠੀਕ ਪ੍ਰਣਾਲੀ ਅਪਨਾਉਣ ਲਈ ਪ੍ਰੇਰਦੇ ਸਨ। ਉਨ੍ਹਾਂ ਨੇ ਮੈਨੂੰ ਪਿਛਲੀ ਵਾਰੀ ਇਸ ਵਿਸ਼ੇ 'ਤੇ ਜੋ ਕਿਤਾਬ ਉਨ੍ਹਾਂ ਨੇ ਲਿਖੀ ਸੀ, ਉਹ ਦਿੱਤੀ। ਉਨ੍ਹਾਂ ਨੂੰ ਇਹ ਡਰ ਸੀ ਕਿ ਗੁਰਦੁਆਰਿਆਂ ਦੀਆਂ ਚੋਣਾਂ ਅੱਜ ਸਿੱਖਾਂ ਲਈ ਇਕ ਖਤਰੇ ਦੀ ਘੰਟੀ ਬਣ ਚੁੱਕੀਆਂ ਹਨ। ਦੁਨੀਆ ਦੇ ਹਰ ਕੋਨੇ ਵਿਚ ਸਿੱਖਾਂ ਵਿਚ ਇਸ ਲਈ ਲੜਾਈ ਹੋ ਰਹੀ ਹੈ।

ਮਸਕੀਨ ਜੀ ਵਿਚ ਕੀ ਖਾਸੀਅਤ ਸੀ ? ਸਾਰਾ ਸਿੱਖ ਜਗਤ ਉਨ੍ਹਾਂ ਨੂੰ ਸਿਰਮੌਰ ਕਥਾ-ਵਾਚਕ ਮੰਨਦਾ ਸੀ। ਸਾਰੀ ਦੁਨੀਆਂ ਵਿਚ ਉਹ ਗੁਰੂ ਦੇ ਸ਼ਬਦ ਦੀ ਵਿਆਖਿਆ ਕਰਦੇ ਸਨ। ਕਦੇ ਵੀ ਮਿਥੇ ਪ੍ਰੋਗਰਾਮ ਨੂੰ ਬਦਲਦੇ ਨਹੀਂ ਸਨ। ਸਾਰੇ ਸਾਲ ਦਾ ਟੀਚਾ ਪਹਿਲਾਂ ਹੀ ਤੈ ਕਰ ਲੈਂਦੇ ਸਨ। ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਦਾ ਉਨ੍ਹਾਂ ਨੇ ਪੂਰਾ ਅਧਿਐਨ ਕੀਤਾ ਸੀ। ਉਨ੍ਹਾਂ ਨੇ ਨਿਰਮਲੇ ਸੰਤ ਬਲਵੰਤ ਸਿੰਘ ਦੇ ਆਸ਼ਰਮ ਰਹਿ ਕੇ ਸਾਰੇ ਵੇਦਾਂ ਦੀ ਸਿੱਖਿਆ ਲਈ ਅਤੇ ਗੁਰੂ ਗ੍ਰੰਥ ਸਾਹਿਬ ਦਾ ਗਿਆਨ ਪ੍ਰਾਪਤ ਕੀਤਾ। ਫਾਰਸੀ ਜ਼ੁਬਾਨ ਸਿੱਖੀ। ਸਿੱਖਾਂ ਬਾਰੇ ਜੋ ਫਾਰਸੀ ਜ਼ੁਬਾਨ ਵਿਚ ਦਰਜ ਹੈ, ਉਹ ਲੱਭਿਆ ਤੇ ਉਸ ਨੂੰ ਯਾਦ ਕੀਤਾ। ਕਿਆ ਕਮਾਲ ਹੈ ਕਿ ਭਾਈ ਨੰਦ ਲਾਲ ਜੀ ਦੀਆਂ ਫਾਰਸੀ ਦੀਆਂ ਸਾਰੀਆਂ ਨਜ਼ਮਾਂ ਜ਼ੁਬਾਨੀ ਬੋਲਦੇ ਸਨ। ਹਿੰਦੂ ਗ੍ਰੰਥਾਂ ਦੀ ਜਾਣਕਾਰੀ ਇਤਨੀ ਸੀ ਕਿ ਹਰ ਪ੍ਰਮਾਣ ਦੀ ਖੋਜ ਕਰ ਕੇ ਉਸ ਦੇ ਅਰਥ ਕਰਦੇ ਸਨ। ਅੱਜ ਕਈ ਭੁੱਲੜ ਸਿੱਖ ਇਹ ਵੀ ਕਹਿ ਰਹੇ ਹਨ ਕਿ ਜੋ ਸਿੱਖ ਕਥਾਕਾਰ ਹਿੰਦੂ ਗ੍ਰੰਥਾਂ ਦਾ ਅਧਿਐਨ ਕਰਦਾ ਹੈ ਉਹ ਬ੍ਰਹਮਣਵਾਦ ਨੂੰ ਅਪਣਾ ਰਿਹਾ ਹੈ। ਏਦਾਂ ਲਗਦਾ ਹੈ ਕਿ ਹੌਲੀ-ਹੌਲੀ ਕਿਧਰੇ ਸਾਡੇ ਇਹ ਅਖੌਤੀ ਵਿਦਵਾਨ ਤੇ ਸਿੱਖੀ ਦੇ ਵਾਰਸ ਕਿਧਰੇ ਭਗਤਾਂ ਦੀ ਬਾਣੀ ਤੋਂ ਹੀ ਨਾ ਮੁਨਕਰ ਹੋ ਜਾਣ। ਭਗਤ ਬਾਣੀ ਤਾਂ ਸਾਰੀ ਕ੍ਰਿਸ਼ਨ ਤੇ ਰਾਮ ਜੀ ਦੀ ਉਸਤਤ ਕਰਦੀ ਹੈ। ਮਸਕੀਨ ਜੀ ਇਹ ਕਿਹਾ ਕਿਰਦੇ ਸਨ ਕਿ ਜਦ ਤੱਕ ਭਾਰਤ ਦੀ ਸੰਸਕ੍ਰਿਤੀ ਦਾ ਗਿਆਨ ਨਹੀਂ, ਗੁਰਬਾਣੀ ਸਮਝਣੀ ਵੀ ਔਖੀ

ਹੈ। ਕਿਥੋਂ-ਕਿਥੋਂ ਉਹ ਖੋਜ ਕਰਕੇ ਬਾਣੀ ਦੇ ਅਰਥਾਂ ਨੂੰ ਆਮ ਭਾਸ਼ਾ ਰਾਹੀਂ ਸੰਗਤਾਂ ਨੂੰ ਸਮਝਾਉਂਦੇ ਸਨ। ਉਨ੍ਹਾਂ ਨੂੰ ਕੁਰਾਨ ਦਾ ਪੂਰਾ ਇਲਮ ਸੀ।ਆਇਤਾਂ ਦਾ ਹਵਾਲਾ ਦਿੰਦੇ ਸਨ। ਗੁਰੂ ਬਾਣੀ ਵਿਚ ਇਸਲਾਮ ਬਾਰੇ ਬਹੁਤ ਕੁਝ ਹੈ। ਕੱਲ੍ਹ ਸਾਡੇ ਨੁਕਤਾਚੀਨ ਇਹ ਵੀ ਨਾ ਕਹਿਣ ਲੱਗ ਜਾਣ ਕਿ ਕਥਾ ਵਿਚ ਇਸਲਾਮ ਤੇ ਅੱਲਾ ਦਾ ਜ਼ਿਕਰ ਨਹੀਂ ਹੋਣਾ ਚਾਹੀਦਾ।

ਮਸਕੀਨ ਜੀ ਅਚਾਨਕ ਗੁਰੂ ਨੂੰ ਪਿਆਰੇ ਹੋ ਗਏ। ਬੜੇ ਸਨਮਾਨ ਨਾਲ ਸਸਕਾਰ ਅਲਵਰ ਵਿਚ ਹੋਇਆ। ਸ਼ਾਇਦ ਪਹਿਲੀ ਵਾਰ ਹੀ ਇਹ ਹੋਇਆ ਹੈ ਕਿ ਉਨ੍ਹਾਂ ਦੇ ਸਸਕਾਰ ਵਾਲੇ ਦਿਨ ਤੇ ਭੋਗ ਵਾਲੇ ਦਿਨ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਵੈਰਾਗਮਈ ਸ਼ਬਦ ਪੜ੍ਹੇ ਗਏ। ਕਿਤਨਾ ਸਤਿਕਾਰ ਉਨ੍ਹਾਂ ਨੂੰ ਉਨ੍ਹਾਂ ਦੀ ਘਾਲਣਾ ਲਈ ਕੌਮ ਵੱਲੋਂ ਦਿੱਤਾ ਗਿਆ ਹੈ।

ਤਿੰਨ ਮਾਰਚ ਨੂੰ ਅੰਤਿਮ ਅਰਦਾਸ ਦਾ ਸਮਾਗਮ ਇਤਿਹਾਸਕ ਹੋ ਨਿਬੜਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਰਾ ਪ੍ਰਬੰਧ ਕੀਤਾ। ਆਲੀਸ਼ਾਨ ਪੰਡਾਲ, ਫੁੱਲਾਂ ਦੀ ਸਜਾਵਟ, ਖੁੱਲ੍ਹਾ ਲੰਗਰ, ਹਰ ਕੋਈ ਪ੍ਰਬੰਧ ਦੀ ਪ੍ਰਸ਼ੰਸਾ ਕਰ ਰਿਹਾ ਸੀ। ਪੰਜੇ ਤਖ਼ਤਾਂ ਦੇ ਜਥੇਦਾਰ ਸੁਸ਼ੋਭਿਤ ਸਨ। ਪੰਥ ਰਤਨ ਦੀ ਉਪਾਧੀ ਤਾਂ ਪਹਿਲਾਂ ਹੀ ਮਸਕੀਨ ਜੀ ਨੂੰ ਦਿੱਤੀ ਜਾ ਚੁੱਕੀ ਸੀ। ਉਸ ਦਿਨ ਪਹਿਲੀ ਵਾਰ ਇਕ ਹੋਰ ਉਪਾਧੀ ਕਾਇਮ ਹੋਈ "ਗੁਰਮਤਿ ਵਿਦਿਆ ਮਾਰਤੰਡ" ਉਹ ਮਸਕੀਨ ਜੀ ਨੂੰ ਮਰਨ ਉਪਰੰਤ ਦਿੱਤੀ ਗਈ। ਉਹ ਸੱਚੇ ਤੇ ਸੁੱਚੇ ਮਾਰਤੰਡ ਸੂਰਜ ਸਨ। ਬੀਬੀ ਜਗੀਰ ਕੌਰ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਭਾਈ ਗੁਰਦਾਸ ਗੋਲਡ ਐਵਾਰਡ (ਸਵਾ ਲੱਖ ਰੁਪਏ ਦਾ) ਉਨ੍ਹਾਂ ਲਈ ਐਲਾਨ ਕੀਤਾ ਅਤੇ ਸਤਿਕਾਰ ਵਜੋਂ ੧੦ ਲੱਖ ਰੁਪਏ ਮਸਕੀਨ ਜੀ ਦੀ ਪਤਨੀ ਨੂੰ ਭੇਟ ਕੀਤੇ। ਜੋ ਨਵਾਂ ਮਿਸ਼ਨਰੀ ਕਾਲਜ ਫਤਹਿਗੜ੍ਹ ਸਾਹਿਬ ਵਿਖੇ ਖੁੱਲ ਰਿਹਾ ਹੈ, ਉਸ ਦੇ ਰੀਸਰਚ ਵਿੰਗ ਦਾ ਨਾਂ ਗਿਆਨੀ ਸੰਤ ਸਿੰਘ ਮਸਕੀਨ ਦੇ ਨਾਂ 'ਤੇ ਰੱਖਣ ਦਾ ਐਲਾਨ ਵੀ ਕੀਤਾ। ਉੱਚ ਕੋਟੀ ਦੇ ਕੀਰਤਨੀ ਜਥਿਆਂ ਨੇ ਕੀਰਤਨ ਦੀ ਝੜੀ ਲਗਾਈ। ਤਿੰਨ ਦਿਨਾਂ ਦੇ ਸਮਾਗਮ ਵਿਚ ਹਰ ਦੇਸ਼ ਚੋਂ ਸਿੱਖ ਆਏ। ੨੦ ਹਜ਼ਾਰ ਦਰਸ਼ਕ ਸੰਗਤ ਵਿਚ ਸਨ। ਅਲਵਰ ਸ਼ਹਿਰ ਲਈ ਇਹ ਅਜੀਬ ਦ੍ਰਿਸ਼ ਸੀ ਕਿ ਹਜ਼ਾਰਾਂ ਕਾਰਾਂ ਉਥੇ ਪੁਜੀਆਂ ਸਨ।

ਮੈਂ ਆਪਣੇ ਸ਼ਰਧਾਂਜਲੀ ਸ਼ਬਦਾਂ ਵਿਚ ਸੁਝਾਅ ਦਿੱਤਾ ਕਿ ਮਸਕੀਨ ਜੀ ਦੇ ਸਾਰੇ ਪ੍ਰਵਚਨ ਅਤੇ ਕਿਤਾਬਾਂ ਅਤੇ ਪੈਂਫਲਟ ਇਕ ਥਾਂ ਤੇ ਇਕੱਠੇ ਕੀਤੇ ਜਾਣ। ਟੇਪਾਂ ਰਾਹੀਂ ਆਮ ਲੋਕਾਂ ਨੂੰ ਕਾਪੀ ਕਰਨ ਦੀ ਖੁੱਲ੍ਹ ਹੋਵੇ। ਇਹ ਅਣਮੋਲ ਖਜ਼ਾਨਾ ਕਿਧਰੇ ਖਿਲਰ ਨਾ ਜਾਵੇ। ਕੇਵਲ ਸ਼ਰਧਾਂਜਲੀ ਤੱਕ ਤੇ ਮਤੇ ਪਾਸ ਕਰਨ ਤੱਕ ਹੀ ਨਾ ਰਹਿ ਜਾਈਏ। ਜਦ ਤਕ ਕੋਈ ਹੋਰ ਮਸਕੀਨ ਜੀ ਵਰਗਾ ਕਥਾਕਾਰ ਨਹੀਂ ਉਠਦਾ, ਕੌਮ ਦੇ ਲੀਡਰਾਂ ਨੂੰ ਅਵੇਸਲੇ ਨਹੀਂ ਹੋਣਾ ਚਾਹੀਦਾ। ਮਸਕੀਨ ਜੀ ਹਿੰਦੀ ਵਿਚ ਵੀ ਕਥਾ ਕਰਦੇ ਸਨ। ਲੱਖਾਂ ਗੈਰ ਸਿੱਖ ਉਨ੍ਹਾਂ ਨੂੰ ਸੁਣਦੇ ਸਨ। ਮੈਂ ਇਹ ਵੀ ਕਿਹਾ ਕਿ ਹਰ ਕਥਾ ਵਾਚਕ ਲਈ ਇਹ ਲਾਜ਼ਿਮ ਕਰਾਰ ਦੇਵੋ ਕਿ ਉਹ ਵੇਦਾਂ ਅਤੇ ਕੁਰਾਨ ਦਾ ਅਧਿਐਨ ਕਰੇ ਅਤੇ ਫਾਰਸੀ ਜ਼ੁਬਾਨ ਸਿੱਖੇ।

ਡਾ. ਮਨਮੋਹਨ ਸਿੰਘ ਪ੍ਰਧਾਨ ਮੰਤਰੀ ਜੀ ਦਾ ਸੰਦੇਸ਼ ਮੈਂ ਉੱਥੇ ਪੜ੍ਹਿਆ ਜਿਸ ਵਿਚ ਉਹਨਾਂ ਨੇ ਮਸਕੀਨ ਜੀ ਦੀ ਵਿਦਵਤਾ ਨੂੰ ਨਮਸਕਾਰ ਕੀਤਾ ਸੀ। ਮੈਂ ਲੀਡਰਾਂ ਨੂੰ ਪ੍ਰੇਰਿਆ ਕਿ ਇਸ ਗਲ ਲਈ ਉਹ ਰਾਜਸਥਾਨ ਦੇ ੧੩ ਲੱਖ ਸਿੱਖਾਂ ਦਾ ਵੀ ਖਿਆਲ ਰੱਖਣ। ਮਸਕੀਨ ਜੀ ਉਹਨਾਂ ਲਈ ਬੜਾ ਸਹਾਰਾ ਸਨ।

ਮਸਕੀਨ ਜੀ ਤੋਂ ਪਹਿਲਾਂ ਯੋਗੀ ਭਜਨ ਜੋ ਅਮਰੀਕਾ ਵਿਚ ਸਿੱਖੀ ਦਾ ਪ੍ਰਚਾਰ ਕਰ ਰਹੇ ਸੀ, ਚੱਲ ਵਸੇ ਹਨ। ਇਤਨੀ ਵੱਡੀ ਘਾਟ ਨੂੰ ਕੌਮ ਪੂਰਾ ਕਰੇ ਇਸਦੀ ਚਿੰਤਾ ਹੋਣੀ ਜਰੂਰੀ ਹੈ।

ਮਸਕੀਨ ਜੀ ਦੀ ਨਿਡਰਤਾ ਦਾ ਮੈਂ ਜ਼ਿਕਰ ਕੀਤੇ ਬਿਨਾਂ ਇਹ ਲੇਖ ਖਤਮ ਨਹੀਂ ਕਰ ਸਕਦਾ। ਸ੍ਰੀ ਦਰਬਾਰ ਸਾਹਿਬ ਉੱਤੇ ੧੯੮੪ ਵਿਚ ਫੌਜ ਦੇ ਹਮਲੇ ਕਾਰਨ ਉਹ ਤੜਪ ਉੱਠੇ ਸਨ। ਜਦ ਕੁਝ ਦਿਨਾਂ ਪਿੱਛੋਂ ਕਰਫਿਊ ਹਟਣ ਤੇ ਸਿੱਖਾਂ ਨੇ ਪਹਿਲਾ ਦੀਵਾਨ ਸ਼ਹੀਦਾਂ ਵਾਲੇ ਗੁਰਦੁਆਰੇ ਵਿਚ ਕੀਤਾ ਤਾਂ ਉਸ ਵਿਚ ਮਸਕੀਨ ਜੀ ਨੇ ਉਤਸ਼ਾਹ ਨਾਲ ਕਥਾ ਕਰ ਕੇ ਸਿੱਖਾਂ ਵਿਚ ਨਵਾਂ ਜੋਸ਼ ਪੈਦਾ ਕੀਤਾ। ਉਹ ਇਤਿਹਾਸਕ ਸ਼ਬਦ ਸਨ। ਪ੍ਰੋਫੈਸਰ ਦਰਸ਼ਨ ਸਿੰਘ ਜੀ ਨੇ ਉਥੇ ਕੀਰਤਨ ਕੀਤਾ। ਉਸ ਸਮੇਂ ਇਨ੍ਹਾਂ ਦੋਵਾਂ ਨੇ ਕੌਮ ਵਿਚ ਅਥਾਹ ਜਜ਼ਬਾ ਭਰ ਦਿੱਤਾ। ਉਸ ਔਖੀ ਘੜੀ ਉਹ ਨਿਡਰਤਾ ਨਾਲ ਅੱਗੇ ਆਏ, ਇਹ ਇਕ ਬੇਮਿਸਾਲ ਵਾਕਿਆ ਸੀ।

ਮਸਕੀਨ ਜੀ ਵਰਗੀਆਂ ਪਵਿੱਤਰ ਰੂਹਾਂ ਲਈ ਗੁਰਬਾਣੀ ਵਿਚ ਸ਼ਬਦ ਹੈ:-

"ਹਰਿ ਕੇ ਸੇਵਕ ਜੋ ਹਰਿ ਭਾਏ
ਤਿਨ ਕੀ ਕਥਾ ਨਿਰਾਰੀ ਰੇ॥
ਆਵਹਿ ਨ ਜਾਹਿ ਨ ਕਬਹੂ ਮਰਤੇ
ਪਾਰਬ੍ਰਹਮ ਸੰਗਾਰੀ ਰੇ"

# ਅੱਜ ਦੇ ਮਲਿਕ ਭਾਗੋ

*—ਮਹਿੰਦਰ ਸਿੰਘ ਮਠਾੜੂ ਚਿਤਾਰ ਦਾਪੋਡੀ, ਪੂਨਾ*

ਸ਼ਹਿਰ ਦੇ ਮਸ਼ਹੂਰ ਪੰਜ ਸਿਤਾਰਾ ਹੋਟਲ ਦੇ ਬੜੇ ਹਾਲ ਵਿਚ ਲੜਕੀ ਦੇ ਪਰਿਵਾਰ ਨਾਲ ਬੰਤਾ ਸਿੰਘ ਸਰਦਾਰ ਸੁਪਤਨੀ ਨਾਲ ਆਉਣ ਵਾਲੀ ਬਰਾਤ ਦਾ ਇੰਤਜ਼ਾਰ ਕਰ ਰਹੇ ਸਨ। ਲੜਕੀ ਵਾਲੇ ਸ਼ਹਿਰ ਦੇ ਮੰਨੇ-ਦੰਨੇ ਸੌਖੇ ਕਾਰੋਬਾਰੀ ਪਰਿਵਾਰ ਵਾਲੇ ਹੋਣ ਕਰਕੇ, ਸ਼ਹਿਰ ਦੀਆਂ ਬੜੀਆਂ ਉੱਚ ਹਸਤੀਆਂ ਪਰਿਵਾਰ ਸਮੇਤ ਹਾਜ਼ਰ ਸਨ। ਬੰਤਾ ਸਿੰਘ ਸਰਦਾਰ ਇਹਨਾਂ ਹਸਤੀਆਂ ਤੋਂ ਅਣਜਾਣ ਹੋਣ ਦੇ ਕਾਰਣ ਇਸ ਇਕੱਠ ਵਿਚ ਗੁਆਚੀ ਗਾਂ ਵਾਂਗੂ ਮਹਿਸੂਸ ਕਰ ਰਿਹਾ ਸੀ।

ਭਾਰਤ ਵਿਚ ਪੰਜ ਸਿਤਾਰਾ ਹੋਟਲ ਦਾ ਵਾਤਾਵਰਨ ਇਕ ਖਾਸ ਤਰਾਂ ਦੀ ਅਹਿਮੀਅਤ ਰਖਦਾ ਹੈ ਜਿਸਦਾ ਅੰਦਾਜ਼ਾ ਗੇਟ ਕੀਪਰ ਦੀ ਅਨੋਖੀ ਸ਼ਾਨ ਤੋਂ ਹੀ ਲੱਗ ਜਾਂਦਾ ਹੈ। ਕਈ ਘੰਟਿਆਂ ਦੇ ਇੰਤਜਾਰ ਨੇ ਹੋਟਲ ਦੇ ਕਰਮਚਾਰੀਆਂ ਦੀ ਚੁਸਤੀ ਢਿੱਲੀ ਕਰ ਦਿੱਤੀ, ਠੰਡਾ ਜਾਂ ਗਰਮ ਨਾਲ ਹਲਕਾ ਜਿਹਾ ਨਾਸ਼ਤਾ ਕਰਵਾਉਂਦਿਆਂ, ਨਾਲ ਹੀ ਲੜਕੀ ਵਾਲਿਆਂ ਤੇ ਆਰਥਿਕ ਬੋਝ ਵੀ ਵਧਾ ਦਿੱਤਾ। ਦੋ ਸੋ ਕਿਲੋਮੀਟਰ ਦੂਰ ਵਸਦੇ ਬਸੇ ਦੂਸਰੇ ਸ਼ਹਿਰੋਂ ਬਰਾਤ ਨੇ ਚਾਰ ਘੰਟਿਆਂ ਵਿਚ ਪਹੁੰਚਣਾ ਸੀ ਪਰ ਸਮਾਂ ਅੱਠ ਘੰਟਿਆਂ ਤੋਂ ਵੱਧ ਹੋ ਚੁੱਕਿਆ ਸੀ। ਇਹ ਉਹ ਸਮਾਂ ਸੀ ਜਦੋਂ ਭਾਰਤ ਵਿਚ ਮੋਬਾਈਲ ਫੋਨ ਸ਼ੁਰੂ ਨਹੀਂ ਹੋਏ ਸਨ।

ਕਈ ਕੰਪਨੀਆਂ ਵਿਚ ਡਾਇਰੈਕਟਰ, ਖਾਸ ਤਰਾਂ ਦੀਆਂ ਮਸ਼ੀਨਾਂ ਬਨਾਉਣ ਵਾਲੀ ਕੰਪਨੀ ਦਾ ਕਰਤਾ-ਧਰਤਾ ਲੜਕੀ ਪਰਿਵਾਰ ਦਾ ਬਹੁਤ ਹਿਤੈਸ਼ੀ ਅਤੇ ਬੰਤਾ ਸਿੰਘ ਸਰਦਾਰ ਦਾ ਇਕੋ ਇਕ ਪਛਾਣ ਵਾਲਾ ਮਿੱਤਰ ਬਰਾਤ ਦੇ ਆਉਣ ਤੋਂ ਇੱਕ ਘੰਟਾ ਪਹਿਲਾਂ ਹੀ ਪਹੁੰਚਿਆ। ਦੋਨੋਂ ਜਣੇ ਇੰਜਨੀਅਰਿੰਗ ਬਰਾਦਰੀ ਵਿਚ ਆਪਣੀ ਆਪਣੀ ਜਗ੍ਹਾ ਵਿਚ ਖਾਸ ਮੁਕਾਮ ਰਖਦੇ ਸਨ। ਬੰਤਾ ਸਿੰਘ ਸਰਦਾਰ ਦੀ ਸ਼ਹਿਰ ਦੇ ਮਸ਼ਹੂਰ ਪੱਤਵੰਤਿਆਂ ਨਾਲ ਪਛਾਣ ਕਰਵਾਉਣ ਬਾਦ ਪੁੱਛਿਆ ਸਰਦਾਰ ਕਿਸ ਪਾਸਿਉਂ ਇੱਥੋਂ ਹਾਜ਼ਰੀ ਭਰੀ ਜੇ ? ਲੜਕੇ ਵਾਲੇ ਵੀ ਸਰਦਾਰ ਹੀ ਹਨ ਤੇ ਤੁਹਾਡੇ ਬਚਪਨ ਦੇ ਰਿਹਾਇਸ਼ੀ ਸ਼ਹਿਰੋਂ ਆ ਰਹੇ ਹਨ, ਬੰਤਾ ਸਿੰਘ ਸਰਦਾਰ ਨੇ ਆਲੇ-ਦੁਆਲੇ, ਆਪਣੇ ਆਪ ਵਿਚ ਗੱਲਾਂ ਵਿਚ ਰੁੱਝੇ ਪਰਿਵਾਰਾਂ ਨੂੰ ਦੇਖ ਹੌਲੀ ਜਿਹੀ, ਆਖਿਆ, ਵਿਆਂਧੜ ਲੜਕਾ ਸਾਡੇ ਪਰਿਵਾਰ ਵਿਚੋਂ ਮੇਰਾ ਪੋਤਰਾ ਲੱਗਦਾ ਹੈ। ਇਹ ਸੁਣ ਗੁਰਮੁਖ ਸਿੰਘ ਆਪਣਾ ਭਾਰਾ ਸ਼ਰੀਰ ਸੋਫੇ ਤੋਂ ਇਵੇਂ ਉਛਾਲਾ ਮਾਰ ਚੁੱਕਿਆ, ਜਿਵੇਂ ਛੋਟਾ ਬੱਚਾ ਕੋਈ ਮਨਪਸੰਦ ਚੀਜ਼ ਮਿਲਣ ਤੇ ਉਛਲ ਪੈਂਦਾ ਹੈ। ਸ਼ਾਇਦ ਦੋਨਾਂ ਪਰਿਵਾਰਾਂ ਦੀ ਸਾਂਝੀ ਮਿੱਤਰਤਾ ਤੇ ਮੇਲ ਦੇ ਕਾਰਣ ਕਈ ਘੰਟਿਆਂ ਦੇ ਉਬਾਊ ਮਾਹੌਲ ਵਿਚ ਇਕਦਮ ਹਰਕਤ ਆ ਗਈ। ਲੜਕੀ ਦੇ ਦਾਦਾ ਦਾਦੀ ਅਤੇ ਪਰਿਵਾਰ ਦਾ ਉਤਸ਼ਾਹ ਬੜਾ ਸ਼ਲਾਘਾ ਯੋਗ ਸੀ। ਬੰਤਾ ਸਿੰਘ ਸਰਦਾਰ ਇਸ ਤਰਾਂ ਦੇ ਮਾਨ-ਸਨਮਾਨ ਅਤੇ ਪਿਆਰ ਭਰੇ ਉਤਸ਼ਾਹ ਨੂੰ ਝੇਲਣ ਲਈ ਤਿਆਰ ਨਹੀਂ ਸੀ ਕਿਉਂਕਿ ਬਜ਼ੁਰਗਾਂ ਆਪਣੀ-ਆਪਣੀ ਹੈਸੀਅਤ ਅਨੁਸਾਰ ਕੁਝ ਰੀਤੀ-ਰਿਵਾਜਾਂ ਦੇ ਬੰਧਨ ਪਾਏ ਸਨ ਜਿਸਦੀ ਪਾਲਨਾ ਪਿਛਲੀਆਂ ਚਾਰ ਪੀੜ੍ਹੀਆਂ ਤੋਂ ਹੋ ਰਹੀ ਸੀ। ਦੁੱਖ ਸੁੱਖ ਵਿਚ ਸਾਰਾ ਪਰਿਵਾਰ ਇਕ ਦੂਜੇ ਦੀ ਸਾਂਝ ਬੜੀ ਦਿਆਨਤਦਾਰੀ ਨਾਲ ਨਿਭਾਉਂਦਾ ਸੀ, ਪਰ ਇਸ ਸਮੇਂ ਬੰਤਾ ਸਿੰਘ ਸਰਦਾਰ ਨੂੰ ਬੜੀ ਉਲਝਨ ਵਿਚ ਪਾ ਦਿੱਤਾ ਸੀ। ਅਚਾਨਕ ਸੂਚਨਾ ਮਿਲੀ ਕਿ ਬਰਾਤ ਪਹੁੰਚ ਗਈ ਹੈ।

ਰਾਤ ਦਾ ਦੂਸਰਾ ਪਹਿਰ ਅੰਤਿਮ ਚਰਨ ਵਿਚ ਅਤੇ ਸ਼ਹਿਰ ਦੀ ਮਸ਼ਹੂਰ ਪਰ ਸੁੰਨਮਸਾਨ ਸੜਕ ਤੇ ਬੈਂਡ-ਵਾਜਿਆਂ ਦਾ ਸ਼ੋਰ ਅਤੇ ਬਰਾਤੀਆਂ ਦਾ ਨੱਚਣ ਕੁਦੱਣ ਤੇ ਖੁਸ਼ੀਆਂ ਭਰਿਆ ਮਾਹੌਲ ਕੁਝ ਕੁ ਮਿੰਟਾਂ ਵਿਚ ਹੀ ਖਤਮ ਹੋ ਗਿਆ। ਮਿਲਣੀ ਦੀ ਰਸਮ ਬਾਦ ਅੱਧ-ਬਚੱਧ ਬੁੜਿਆ ਠੰਡਾ ਪ੍ਰੀਤੀ-ਭੋਜਨ ਕੁਝ ਕੁ ਪਰਿਵਾਰਾਂ ਨੂੰ ਰਾਸ ਆਇਆ, ਬਾਕੀ ਕੜਛੀਆਂ ਹੀ ਫੇਰਦੇ ਰਹਿ ਗਏ। ਦੂਸਰੇ ਦਿਨ ਆਨੰਦ ਕਾਰਜ, ਪ੍ਰੋਗਰਾਮ ਅਨੁਸਾਰ ਹੋਟਲ ਦੇ ਹਾਲ ਵਿਚ ਸੀ ਅਤੇ ਪ੍ਰੀਤੀ ਭੋਜਨ ਬਾਦ ਵਿਚ ਬਾਕੀ ਸ਼ਗਨਾਂ ਦੀ ਰਸਮ ਅਤੇ ਡੋਲੀ ਪਰਿਵਾਰ ਦੇ ਨਿਵਾਸ ਅਸਥਾਨ ਤੋਂ ਤੋਰਨੀ ਸੀ। ਹੋਟਲ ਦੀ ਸੁਨਮਸਾਨ ਅਤੇ ਪ੍ਰਬੰਧਕਾਂ ਦੀ ਚੁਪਚਾਪ ਤੋਂ ਲਗਦਾ ਸੀ ਕਿ ਕੁਝ ਘਟ ਗਿਆ ਹੈ। ਅਚਾਨਕ ਮਿਲੇ ਜਾਣ ਪਛਾਣ ਵਾਲੇ ਸੱਜਣ ਤੋਂ ਪਤਾ ਲਗਿਆ ਕਿ ਸ਼ਾਇਦ ਆਨੰਦ ਕਾਰਜ ਨੇੜੇ ਦੇ ਗੁਰਦੁਆਰੇ ਵਿਚ ਹੋਣਾ ਹੈ ਤੁਸੀਂ ਉਥੇ ਜਾ ਪਤਾ ਕਰ ਲਓ, ਪਹੁੰਚਣ ਤੇ ਵੇਖਿਆ ਕਿ ਸਰਦਾਰ ਪਰਿਵਾਰ ਬਰਾਤੀਆਂ ਨਾਲ ਮਹਾਰਾਜ ਦੀ ਹਜ਼ੂਰੀ ਵਿਚ ਬੈਠਾ ਹੈ, ਪਰ ਲੜਕੀ ਦਾ

ਪਰਿਵਾਰ ਤੇ ਉਹਨਾਂ ਵਲੋਂ ਕੋਈ ਵੀ ਅਜੇ ਪਹੁੰਚੇ ਨਹੀਂ ਸਨ.... ਸ਼ਾਇਦ ਪਹਿਲੀ ਰਾਤ ਦੇਰ ਤਕ ਚੱਲੇ ਪ੍ਰੋਗਰਾਮ ਦੇ ਕਾਰਨ। ਸੂਰਜ ਸਿਰ ਤੇ ਚੜ੍ਹਨ ਬਾਦ ਟਾਵੇਂ-ਟਾਵੇਂ ਸ਼ਹਿਰ ਦੇ ਪਤਵੰਤੇ ਆਉਣੇ ਸ਼ੁਰੂ ਹੋ ਗਏ। ਦੁਪਿਹਰ ਬੀਤਣ ਬਾਦ ਆਨੰਦ ਕਾਰਜ ਸੰਪੂਰਨ ਹੋਇਆ। ਗੁਰਦੁਆਰੇ ਦੇ ਬਜ਼ੁਰਗ ਗਿਆਨੀ ਨੇ ਅੰਮ੍ਰਿਤ ਵੇਲੇ ਕਾਰਜ ਕਰਨ ਦੀ ਦੁਹਾਈ ਵੀ ਦਿੱਤੀ ਪਰ ਮਲਿਕ ਭਾਗੋ ਦੇ ਅਨੁਯਾਈ ਮੁਸਕੁਰਾਂਦੇ ਹੀ ਰਹੇ। ਪ੍ਰੋਗਰਾਮ ਵਿਚ ਬਦਲਾਉ ਕਰਨ ਦੇ ਕਾਰਨ ਦੀ ਗੁਰਦੁਆਰੇ ਦੇ ਖਾਸ ਪ੍ਰਬੰਧਕਾਂ ਕੋਲੋਂ ਅਚੰਭੇ ਵਿਚ ਪਾਉਣ ਵਾਲੀ ਜਾਣਕਾਰੀ ਮਿਲੀ।

ਭਾਰਤ ਦੀ ਆਜ਼ਾਦੀ ਤੋਂ ਪਹਿਲਾਂ ਸ਼ਹਿਰ ਵਿਚ ਆ ਵਸੇ ਸੰਪੰਨ ਪਰਿਵਾਰਾਂ ਦਾ ਸੂਰਜ ਢਲਣ ਵਿਚ ਸੀ, ਜਿਹਨਾਂ ਸਮੇਂ ਦਾ ਲਾਭ ਉਠਾ ਬਹੁਤ ਧਨ ਕਮਾਇਆ ਸੀ। ਆਜ਼ਾਦੀ ਤੋਂ ਬਾਦ ਪੁਰਾਣੇ ਢੱਰ੍ਹੇ ਦੇ ਵਿਉਪਾਰ ਅਤੇ ਉਦਯੋਗਿਕ ਪਰੰਪਰਾ ਦਾ ਤੀਜਾ ਤੇ ਆਖਰੀ ਦੌਰ ਸੀ। ਭਾਰਤ ਦੀ ਵੰਡ ਬਾਦ ਸਾਧਾਰਣ ਅਵਸਥਾ ਵਿਚ ਆਏ ਸਿੰਘ ਪਰਿਵਾਰਾਂ ਇਕ ਜੁੱਟ ਹੋ, ਮਿਹਨਤ ਅਤੇ ਦਿਆਨਤਦਾਰੀ ਨਾਲ ਸਥਾਨਿਕ ਘਰਾਣੇ ਦੇ ਸੰਪੰਨ ਪਰਿਵਾਰਾਂ ਨੂੰ ਝੰਝਕੋਰ ਕੇ ਰੱਖ ਦਿਤਾ। ਆਪਣੀ ਆਨ ਬਾਨ ਅਤੇ ਸ਼ਾਨ ਨੂੰ ਦਿਖਾਉਣ ਲਈ ਆਨੰਦ ਕਾਰਜ ਅਤੇ ਹੋਰ ਸ਼ੁੱਭ ਕਾਰਜ ਬੜੇ ਬੜੇ ਹੋਟਲਾਂ, ਕਲੱਬਾਂ ਅਤੇ ਫਾਰਮ ਹਾਊਸ ਵਿਚ ਕਰਨ ਦੀ ਪਰੰਪਰਾ ਚਲਾ ਦਿੱਤੀ। ਸਦੀ ਦੇ ਅਖੀਰ ਇਹ ਬਿਰਾਦਰੀ ਇਤਨੀ ਸੰਪੰਨ ਹੋ ਗਈ ਅਤੇ ਬਜ਼ੁਰਗਾਂ ਉਮਰ ਦੇ ਢਲਣ ਦੀ ਹਾਲਤ ਵਿਚ ਗੁਰੂਆਂ ਦੀ ਪਰੰਪਰਾ ਮੁੜ ਯਾਦ ਆਈ, ਪਰ ਇਸ ਕੁਰੀਤੀਆਂ ਨੂੰ ਮੋੜ ਕੌਣ ਦੇਵੇ। ਪੁਰਾਣੇ ਵਪਾਰਿਕ ਰਵਾਇਤਾਂ ਵਾਲੇ ਟਾਂਵੇਂ-ਟਾਂਵੇਂ ਗੁਰਸਿੱਖ ਪਰਿਵਾਰ ਬਚੇ ਸਨ, ਉਹਨਾਂ ਵਿਚੋਂ ਸਰਦਾਰ ਪਰਿਵਾਰ ਵੀ ਸੀ। ਇਸ ਮੌਕੇ ਦਾ ਆਪਣੇ ਪ੍ਰਭਾਵ ਅਤੇ ਇਕੱਠਪੁਣੇ ਦਾ ਦਬਾਉ ਪਾ ਇਸ ਸ਼ਹਿਰ ਦੇ ਸਿੱਖ ਪਰਿਵਾਰਾਂ ਆਨੰਦ ਕਾਰਜ ਦੀ ਪਰੰਪਰਾ ਨੂੰ ਮੁੜ ਗੁਰਦੁਆਰੇ ਲੈ ਆਂਦਾ।

ਦੁਪਹਿਰ ਦੇ ਪ੍ਰੀਤੀ ਭੋਜਨ ਦਾ ਇੰਤਜ਼ਾਮ ਉਸੇ ਪੰਜ ਸਿਤਾਰਾ ਹੋਟਲ ਵਿਚ ਕੀਤਾ ਗਿਆ ਸੀ ਜਿਸ ਲਈ ਮੁੜ ਹਾਜ਼ਰੀ ਲਾਉਣੀ ਸੀ। ਹੋਟਲ ਦੀ ਤੰਗ ਲਾਬੀ ਛੋਟੀਆਂ ਛੋਟੀਆਂ ਲਿਫਟਾਂ ਬਰਾਤੀ ਅਤੇ ਆਏ ਪਰਿਵਾਰਾਂ ਲਈ ਬੜਾ ਕਸ਼ਟਦਾਇਕ ਰਿਹਾ, ਦੇਰ ਕਾਰਣ ਬੱਚਿਆਂ ਦਾ ਬਿਲਖਣਾ, ਮਾਂ ਪਿਓ ਦੀ ਅਸਿਹਾਇ ਅਵਸਥਾ, ਹੋਟਲ ਦੇ ਪ੍ਰਬੰਧਕਾਂ ਤੋਂ ਬੇਕਾਬੂ ਹੋਇਆ ਪ੍ਰਬੰਧ, ਡਾਇਨਿੰਗ ਹਾਲ ਵਿਚ ਖਾਣ-ਪੀਣ ਦੀ ਜੰਗ ਦਾ ਅੰਤਿਮ ਦੌਰ ਪਾਠਕ ਆਪ ਅੰਦਾਜ਼ਾ ਲਾ ਲੈਣ, ਜਿਹਨਾ ਨਾਲ ਕਦੇ ਬੀਤੀ ਹੋਵੇ।

ਦਾਦਾ ਦਾਦੀ ਦੀ ਰਵਾਇਤੀ ਰਸਮ ਪੂਰੀ ਕਰ ਬੰਤਾ ਸਿੰਘ ਸਰਦਾਰ ਪਰਿਵਾਰ ਨਾਲ ਬੈਠ ਕੁਝ ਦੁੱਖ ਸੁੱਖ ਦੀਆਂ ਪਰਿਵਾਰਿਕ ਗੱਲਾਂ ਕਰ ਵਿਆਂਹਦੜ ਜੋੜੀ ਨੂੰ ਆਸ਼ੀਰਵਾਦ ਦੇ ਬਿਨਾਂ ਦੁਪਿਹਰ ਦੇ ਪ੍ਰੀਤੀ ਭੋਜਨ ਤੋਂ, ਮਸਤਾਨਾ ਹੋਣ ਕਰਕੇ, ਘਰ ਵਾਪਸ ਆ ਗਏ।

ਬੰਤਾ ਸਿੰਘ ਸਰਦਾਰ ਅੱਜ ਵੀ ਕਈ ਵਾਰੀ ਵਿਚਾਰਾਂ ਵਿਚ ਡੁੱਬ ਜਾਂਦਾ ਹੈ, ਮਲਿਕ ਭਾਗੋ ਅਤੇ ਭਾਈ ਲਾਲੋ ਦੀ ਦੁਨੀਆਂ ਵਿਚ ਝਾਕਣ ਦੀ ਕੋਸ਼ਿਸ਼ ਕਰਦਾ ਹੈ ਬਾਬੇ ਨਾਨਕ ਜੀ ਦੀ ਦਿੱਤੀ ਰੋਸ਼ਨੀ ਵਿਚ ਅੱਜ ਵੀ ਹਨੇਰਾ ਹੈ। ਕੀ ਸਾਰੀ ਸਿੱਖ ਕੌਮ ਅਤੇ ਕੌਮ ਦੀਆਂ ਬਿਰਾਦਰੀਆਂ ਇਸ ਨੂੰ ਸਮਝਦੀਆਂ ਹਨ ? ਪ੍ਰਤੀਕਿਰਿਆ ਦਰਸਾਉਣੀ ਜਰੂਰੀ ਜਾਪਦੀ ਹੈ।

—ਮਹਿੰਦਰ ਸਿੰਘ ਮਠਾਰੂ
ਚਿਤਾਰ ਦਾਪੋਡੀ (ਪੂਨਾ)

## ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |

੬. ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ—ਜਗਦੀਸ਼ ਸਿੰਘ।

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

*—ਸਹੀ*
*ਜਗਦੀਸ਼ ਸਿੰਘ*
*ਪ੍ਰਕਾਸ਼ਕ ਦੇ ਦਸਤਖਤ*

# ਅਵੈਧ-ਸੰਤਾਨ ਅਤੇ ਦਲਿਤ ਜੀਵਨ ਦੇ ਦੁਖਾਂਤ ਦੀ ਵਿਥਿਆ : ਅੱਕਰਮਾਸ਼ੀ

—ਡਾ. ਅਮਨ ਦੀਪ ਹੀਰਾ

ਭਾਰਤੀ ਸਮਾਜ ਪੁਰਾਤਨ ਸਮੇਂ ਵਿਚ ਮਨੂੰ ਸਿਮ੍ਰਿਤੀ ਦੇ ਵਿਧਾਨ ਅਨੁਸਾਰ ਚਾਰ ਵਰਣਾਂ ਵਿਚ ਵੰਡਿਆ ਹੋਇਆ ਸੀ, ਪਰ ਸਮੇਂ ਦੇ ਬੀਤਣ ਨਾਲ ਜਾਤ-ਪਾਤ ਸਿਸਟਮ ਹੋਂਦ ਵਿਚ ਆਇਆ ਤੇ ਜਾਤਾਂ ਦੀ ਗਿਣਤੀ ਕਈ ਹਜ਼ਾਰਾਂ ਤੱਕ ਪਹੁੰਚ ਗਈ। ਭਾਰਤੀ ਸਮਾਜ ਦੀ ਜਾਤੀ ਦਰਜੇ ਬੰਦੀ ਵਿਚ ਉੱਚੀਆਂ ਜਾਤਾਂ ਆਪਣਾ ਸਮਾਜਕ ਰੁੱਤਬਾ ਉੱਚਾ ਸਮਝਦੀਆਂ ਹੋਈਆਂ ਨੀਵੀਆਂ ਜਾਤਾਂ 'ਤੇ ਕਈ ਪ੍ਰਕਾਰ ਦੇ ਵਿਧਾਨ ਲਾਗੂ ਕਰਦੀਆਂ ਹਨ ਤੇ ਇਹ ਨੀਵੀਆਂ ਜਾਤਾਂ ਆਪਣੇ ਤੋਂ ਨੀਵੀਆਂ ਜਾਤਾਂ ਨਾਲ ਅਜਿਹਾ ਹੀ ਵਿਹਾਰ ਕਰਦੀਆਂ ਹੋਈਆਂ ਜਾਤ-ਪਾਤ ਨੂੰ ਕਾਇਮ ਰੱਖਣ ਲਈ ਸਥਾਪਤ ਕੀਤੇ ਨਿਯਮਾਂ 'ਤੇ ਸਖਤੀ ਨਾਲ ਪਹਿਰਾ ਦਿੰਦੀਆਂ ਆ ਰਹੀਆਂ ਹਨ।

ਜਾਤ-ਪਾਤ ਦੀ ਸੰਸਥਾ ਕਾਰਨ ਦਲਿਤ ਜਾਤਾਂ ਵਿਚ ਪੈਦਾ ਹੋਏ ਮਨੁੱਖਾਂ ਨੇ ਕਈ ਪ੍ਰਕਾਰ ਦੇ ਸੰਤਾਪ ਆਪਣੇ ਹੱਡੀਂ ਹੰਢਾਏ। ਆਜ਼ਾਦ ਭਾਰਤ ਵਿਚ ਵੀ ਉਹਨਾਂ ਨੂੰ ਬਣਦਾ ਸਨਮਾਨ ਪ੍ਰਾਪਤ ਨਹੀਂ ਹੋ ਸਕਿਆ ਕਿਉਂਕਿ ਜਾਤ-ਪਾਤ ਵਿਚ ਗ੍ਰਸਤ ਸਵਰਨ ਮਾਨਸਿਕਤਾ ਉਹਨਾਂ ਨੂੰ ਆਪਣੇ ਬਰਾਬਰ ਦਰਜਾ ਦੇਣ ਲਈ ਤਿਆਰ ਨਹੀਂ। ਅਜਿਹੇ ਹੱਡੀਂ ਹੰਢਾਏ ਸੰਤਾਪ ਨੂੰ 'ਦਲਿਤ-ਸਾਹਿਤ' ਦੇ ਅੰਤਰਗਤ ਸਵੈ ਜੀਵਨੀ ਵਿਧਾ ਵਿਚ ਸਭ ਤੋਂ ਵੱਧ ਯਥਾਰਥਕ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਪੰਜਾਬੀ ਭਾਸ਼ਾ ਵਿਚ ਅਨੁਵਾਦਿਤ 'ਅੱਕਰਮਾਸ਼ੀ' ਅਜਿਹੀ ਹੀ ਸਵੈ ਜੀਵਨੀ ਹੈ, ਜਿਸ ਵਿਚ ਦਲਿਤ ਜੀਵਨ ਦੇ ਦੁਖਾਂਤ ਦੇ ਨਾਲ ਨਾਲ ਅਵੈਧ ਸੰਤਾਨ ਹੋਣ ਕਾਰਨ ਭੋਗਿਆ ਸੰਤਾਪ ਵੀ ਤੀਬਰ ਰੂਪ ਵਿਚ ਪੇਸ਼ ਹੋਇਆ ਹੈ। ਸ਼ਰਣ ਕੁਮਾਰ ਲਿੰਬਾਲੇ ਨੇ ਸਤਾਈ ਵਰ੍ਹਿਆਂ ਦੀ ਉਮਰ ਵਿਚ ਹੀ ਆਤਮ ਵੇਦਨਾ ਨਾਲ ਪਰੁੰਨੀ ਸਵੈ ਜੀਵਨੀ 'ਅੱਕਰਮਾਸ਼ੀ' ਮਰਾਠੀ ਭਾਸ਼ਾ ਵਿਚ ਲਿਖੀ। ਇਸ ਸਵੈ ਜੀਵਨੀ ਦਾ ਉੱਤਰੀ ਅਤੇ ਦੱਖਣੀ ਭਾਰਤ ਦੀਆਂ ਕਈ ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕਾ ਹੈ।

ਸ਼ਰਣ ਕੁਮਾਰ ਲਿੰਬਾਲੇ ਮਹਾਰ ਬਸਤੀ ਵਿਚ ਜੰਮਿਆ, ਪਲਿਆ ਤੇ ਜਵਾਨ ਹੋਇਆ। ਮਹਾਰ ਜਾਤ ਜਿਸਦੀ ਜੁੱਤੀ ਮੋਚੀ ਗੰਢਣੋਂ ਤੇ ਨਾਈ ਵਾਲ ਕੱਟਣੋਂ ਇਨਕਾਰ ਕਰ ਦਿੰਦਾ ਸੀ। ਮਹਾਂਰਾਸ਼ਟਰ-ਕਰਨਾਟਕ ਸਰਹੱਦ 'ਤੇ ਵੱਸੇ ਪਿੰਡ ਹੰਨੂਰ ਤੋਂ ਬਾਹਰ ਦੀ ਇਸ ਮਹਾਰ ਬਸਤੀ ਦੇ ਲੋਕ ਪਿੰਡ ਤੋਂ ਅਲੱਗ-ਥਲੱਗ, ਅੰਧ ਵਿਸ਼ਵਾਸ ਵਿਚ ਗ੍ਰਸੇ ਅਤੇ ਅਛੂਤ ਹੋਣ ਦਾ ਸੰਤਾਪ ਹੰਢਾਉਣ ਲਈ ਮਜਬੂਰ ਸਨ। ਇਹਨਾਂ ਨੂੰ ਨੀਵੇਂ ਜਾਤੀ ਰੁਤਬੇ ਕਾਰਨ ਸਵਰਨ, ਧਨਗਰ ਤੇ ਕੁਨਬੀ ਜਾਤਾਂ ਦੁਆਰਾ ਨਦੀ ਦੇ ਕ੍ਰਮਵਾਰ ਉਪਰਲੇ ਤੇ ਹੇਠਲੇ ਘਾਟਾਂ ਤੋਂ ਵਰਤੇ ਪਾਣੀ ਤੋਂ ਬਾਅਦ ਵਾਲੇ ਘਾਟ ਦਾ ਗੰਦਾ ਪਾਣੀ ਵਰਤਣਾ ਪੈਂਦਾ ਸੀ। ਸੌ ਡੇਢ ਸੌ ਘਰਾਂ ਦੀ ਇਸ ਬਸਤੀ ਲਈ ਪੇਟ ਦੀ ਭੁੱਖ ਹੀ ਦੁਨੀਆਂ ਦੀ ਸਭ ਤੋਂ ਵੱਡੀ ਬੁਝਾਰਤ ਬਣੀ ਰਹਿੰਦੀ ਹੈ ਤੇ ਜ਼ਿੰਦਗੀ ਦੇ ਹੋਰ ਪੱਖਾਂ ਵੱਲ ਧਿਆਨ ਦੇਣ ਦਾ ਖਿਆਲ ਤੱਕ ਨਹੀਂ ਆਉਂਦਾ। ਇਹ ਲੋਕ ਪੇਟ ਦੀ ਅੱਗ ਬੁਝਾਉਣ ਲਈ ਮਰੇ ਹੋਏ ਪਸ਼ੂਆਂ ਦਾ ਮਾਸ ਖਾਂਦੇ ਤੇ ਕਈ ਵਾਰ ਅੰਨ੍ਹ ਨਾ ਮਿਲਣ ਕਰਕੇ ਪਸ਼ੂਆਂ ਦੇ ਗੋਹੇ ਵਿਚੋਂ ਜਵਾਰ ਦੇ ਦਾਣੇ ਕੱਢ ਕੇ ਉਸ ਅੰਨ੍ਹ ਨਾਲ ਆਪਣੇ ਆਪ ਨੂੰ ਜਿਉਂਦਾ ਰੱਖਣ ਦਾ ਉਪਰਾਲਾ ਕਰਦੇ। ਇਹ ਸਵਰਨਾਂ ਦੇ ਜੂਠੇ ਅੰਨ੍ਹ ਨੂੰ ਅੰਮ੍ਰਿਤ ਸਮਾਨ ਸਮਝਦੇ। ਇਸ ਬਸਤੀ ਦੀ ਰੋਟੀ ਵੀ ਸਵਰਨਾਂ ਦੇ ਹੱਥ ਵਿਚ ਸੀ ਤੇ ਇਸ ਬਸਤੀ ਦੀ ਇੱਜ਼ਤ ਵੀ। ਸਵਰਨਾਂ ਨੇ ਇੱਕ ਹੱਥ ਨਾਲ ਇਸ ਬਸਤੀ ਦੀ ਭੁੱਖ ਨੂੰ ਮਿਟਾਇਆ ਤੇ ਦੂਜੇ ਹੱਥ ਨਾਲ ਇਸਨੂੰ ਭੋਗਿਆ।

ਲੇਖਕ ਦੇ ਜੀਵਨ ਦੇ ਦੋਹਰੇ ਦੁਖਾਂਤ ਦੀ ਸ਼ੁਰੂਆਤ ਵੀ ਮਹਾਰ ਬਸਤੀ ਦੇ ਅਖਾਣ 'ਸੁੰਦਰ ਲੜਕੀ ਦਾ ਜਨਮ ਦਲਿਤ ਜਾਤ ਲਈ ਸਰਾਪ ਹੈ।' ਦੀ ਸਚਾਈ ਨੂੰ ਹੰਢਾ ਰਹੀ ਮਸਾਈ ਦੇ ਦੁੱਖਾਂ ਨਾਲ ਹੋ ਜਾਂਦੀ ਹੈ। ਮਸਾਈ ਬਾਂਸਲ ਪਿੰਡ ਦੇ ਪਟੇਲ ਹਣਮੰਤਾ ਲਿੰਬਾਲੇ ਦੇ ਖੇਤ ਮਜ਼ਦੂਰ ਵਿੱਠਲ ਕਾਬਲੇ ਨਾਲ ਵਿਆਹੀ ਹੋਈ ਸੀ। ਸੁੰਦਰ ਮਸਾਈ ਵੱਲ ਹਣਮੰਤਾ ਲਿੰਬਾਲੇ ਦਾ ਝੁਕਾਅ ਦੇਖ ਕੇ ਵਿੱਠਲ ਕਾਬਲੇ ਮਸਾਈ ਤੋਂ ਦੋ ਬੱਚੇ ਖੋਹ ਕੇ ਘਰੋਂ ਕੱਢ ਦਿੰਦਾ ਹੈ। ਬੇਆਸਰਾ ਮਸਾਈ ਨੂੰ ਮਜਬੂਰੀ ਵੱਸ ਹਣਮੰਤਾ ਲਿੰਬਾਲੇ ਦੀ ਰਖੇਲ ਬਣ ਕੇ ਰਹਿਣਾ ਪੈਂਦਾ ਹੈ। ਉਸ ਤੋਂ ਹੀ ਸ਼ਰਣ ਕੁਮਾਰ ਦਾ ਜਨਮ ਹੁੰਦਾ ਹੈ। ਪਰ ਸਵਰਨ ਜਾਤ ਦੇ ਹਣਮੰਤਾ ਲਿੰਬਾਲੇ ਨੂੰ ਅਛੂਤ ਔਰਤ ਦੀ 'ਔਲਾਦ' ਕਿਸ

ਤਰ੍ਹਾਂ ਆਪਣੀ ਲੱਗ ਸਕਦੀ ਸੀ। ਉਸ ਦਾ ਮਸਾਈ ਤੋਂ ਦਿਲ ਭਰ ਜਾਂਦਾ ਹੈ ਤੇ ਕਈ ਪ੍ਰਕਾਰ ਦੇ ਇਲਜ਼ਾਮ ਲਗਾ ਕੇ ਤੇ ਅੱਤਿਆਚਾਰ ਕਰਕੇ ਘਰੋਂ ਕੱਢ ਦਿੰਦਾ ਹੈ। ਮਸਾਈ ਆਪਣੀ ਮਾਂ ਸੰਤਾਮਾਏ ਕੋਲ ਉਸਦੇ ਪੇਕੇ ਹੰਨੂਰ ਆ ਜਾਂਦੀ ਹੈ। ਪਰ ਇਥੇ ਆ ਕੇ ਵੀ ਉਹ ਇਸ ਸਰਾਪ ਤੋਂ ਮੁਕਤ ਨਹੀਂ ਹੋ ਪਾਉਂਦੀ ਤੇ ਹੰਨੂਰ ਦਾ ਪਟੇਲ ਯਸ਼ਵੰਤਰਾਓ ਸਿਦਰਾਮੱਪਾ ਆਪਣੀ ਪਹਿਲੀ ਰਖੇਲ ਜਾਨੀ ਨੂੰ ਛੱਡ ਕੇ ਮਸਾਈ ਨੂੰ ਆਪਣੀ ਰਖੇਲ ਬਣ ਲੈਂਦਾ ਹੈ। ਮਸਾਈ ਇਸ ਪਟੇਲ ਦੇ ਅੱਠ ਬੱਚਿਆਂ ਨੂੰ ਜਨਮ ਦਿੰਦੀ ਹੈ। ਇਹਨਾਂ ਬੱਚਿਆਂ ਦੀ ਤ੍ਰਾਸਦੀ ਇਹ ਬਣਦੀ ਹੈ ਕਿ ਇਹਨਾਂ ਦੀ ਜਾਤ ਹਿੰਦੂ ਲਿੰਗਾਇਤ ਲਿਖਵਾਈ ਜਾਂਦੀ ਹੈ। ਪਰ ਪਿੰਡ ਦਾ ਕੋਈ ਲਿੰਗਾਇਤ ਇਹਨਾਂ ਨੂੰ ਛੂੰਹਦਾ ਤੱਕ ਨਹੀਂ। ਫਲਸਰੂਪ ਸਵਰਨ ਪਿਉ ਦੀ ਸੰਤਾਨ ਹੁੰਦੇ ਹੋਏ ਵੀ ਇਹ ਬੱਚੇ ਮਹਾਰ ਬਸਤੀ ਵਿਚ ਦਿਨ ਕਟੀ ਕਰਦੇ ਹਨ। ਲੇਖਕ ਨੂੰ ਵੀ ਮਹਾਰ ਬਸਤੀ ਵਿਚ ਰਹਿੰਦਿਆਂ ਉਹ ਸਾਰੇ ਦੁਖਾਂਤ ਭੋਗਣੇ ਪੈਂਦੇ ਹਨ ਜੋ ਦਲਿਤ ਹੋਣ ਕਾਰਨ ਇਸ ਬਸਤੀ ਦੇ ਲੋਕ ਭੋਗਦੇ ਹਨ।

ਸਵਰਨ ਪਿਉ ਅਤੇ ਅਛੂਤ ਮਾਂ ਦੀ ਔਲਾਦ ਸ਼ਰਣ ਕੁਮਾਰ ਲਿੰਬਾਲੇ ਨੂੰ ਆਜ਼ਾਦ ਭਾਰਤ ਦੇ ਸਕੂਲ ਵਿਚ ਕਲਾਸ ਵਿਚ ਸਭ ਤੋਂ ਪਿੱਛੇ ਦਰਵਾਜ਼ੇ ਦੇ ਕੋਲ ਹੋਰ ਮਹਾਰ ਮੁੰਡਿਆਂ ਨਾਲ ਬੈਠਣਾ ਪੈਂਦਾ ਹੈ। ਸਕੂਲ ਵਿਚ ਸਵਰਨ ਬੱਚੇ ਉਸਨੂੰ 'ਮਹਾਰ' 'ਢੇਡ' ਕਹਿ ਕੇ ਛੇੜਦੇ ਤੇ ਰੋੜੇ ਮਾਰਦੇ ਹਨ। ਪਰ ਮਹਾਰ ਵੀ ਉਸਨੂੰ ਅਵੈਧ ਸੰਤਾਨ ਹੋਣ ਕਰਕੇ ਆਪਣਾ ਨਹੀਂ ਸਮਝਦੇ। ਅਵੈਧ ਸੰਤਾਨ ਹੋਣ ਕਰਕੇ ਬਸਤੀ ਦੇ ਲੋਕ ਵੀ ਇਸ ਨਾਲ ਅਜਿਹਾ ਹੀ ਵਿਵਹਾਰ ਕਰਦੇ ਜਿਹੋ ਜਿਹਾ ਅਖੌਤੀ ਸਵਰਨ ਲੋਕ ਇਸ ਬਸਤੀ ਦੇ ਲੋਕਾਂ ਨਾਲ ਕਰਦੇ ਆ ਰਹੇ ਹਨ।

ਸ਼ਰਣ ਕੁਮਾਰ ਲਿੰਬਾਲੇ ਅਵੈਧ-ਸੰਤਾਨ ਦੇ ਦੁਖਾਂਤ ਨੂੰ ਪੇਸ਼ ਕਰਦਾ ਹੋਇਆ ਵਰਣ ਸੰਸਕ੍ਰਿਤੀ 'ਤੇ ਪ੍ਰਸ਼ਨ ਕਰਦਾ ਹੈ ਜਿਹੜੀ ਉੱਚੀ ਜਾਤ ਦੇ ਮਰਦ ਨੂੰ ਨੀਵੀਂ ਜਾਤ ਦੀ ਔਰਤ ਨਾਲ ਸੰਬੰਧ ਸਥਾਪਤ ਕਰਨ ਦਾ ਅਧਿਕਾਰ ਤਾਂ ਦਿੰਦੀ ਹੈ ਪਰ ਅਜਿਹੇ ਸੰਬੰਧਾਂ ਵਿਚੋਂ ਪੈਦਾ ਹੋਈ ਸੰਤਾਨ ਨੂੰ ਉੱਚ ਜਾਤੀ ਬਾਪ ਦਾ ਵਾਰਿਸ ਅਖਵਾਉਣ ਦਾ ਹੱਕ ਨਹੀਂ ਦਿੰਦੀ। ਮਹਾਰ ਵੀ ਆਪਣੇ ਜਾਤ-ਪਾਤ ਦੇ ਸੁਰੱਖਿਆ ਕਵਚ ਵਿਚ ਸਿਮਟੇ ਉਸਨੂੰ ਆਪਣੀ ਜਾਤ ਬਿਰਾਦਰੀ ਤੋਂ ਬਾਹਰ ਦੀ ਸਮਝਦੇ ਹਨ। ਲਿੰਬਾਲੇ ਨੇ ਅਜਿਹੇ ਦੁਖਾਂਤ ਨੂੰ ਅੱਕਰਮਾਸ਼ੀ ਵਿਚ ਟਿੱਪਣੀਆਂ ਅਤੇ ਪ੍ਰਸ਼ਨਾਂ ਦੇ ਰੂਪ ਵਿਚ ਪੇਸ਼ ਕੀਤਾ ਹੈ:

"ਮੈ ਮਾਨਵ ਸੀ। ਸਿਵਾਏ ਮਨੁੱਖੀ ਸਰੀਰ ਦੇ ਮੇਰੇ ਪਾਸ ਸੀ ਹੀ ਕੀ ? ਇਸ ਦੇਸ਼ 'ਚ ਮਾਨਵ ਜਾਤ, ਬਿਰਾਦਰੀ ਅਤੇ ਧਰਮ ਨਾਲ ਪਛਾਣਿਆ ਜਾਂਦਾ ਹੈ। ਮੇਰੇ ਕੋਲ ਬਾਪ ਦਾ ਨਾਂਅ ਨਹੀਂ, ਧਰਮ ਅਤੇ ਜਾਤ ਨਹੀਂ, ਨਾ ਹੀ ਮੈਂ ਕਿਸੇ ਬਾਪ ਦਾ ਵਾਰਿਸ ਹਾਂ।"[2]

ਅੱਕਰਮਾਸ਼ੀ ਸੰਤਾਨ ਦਾ ਦੁਖਾਂਤ ਉਸ ਸਮੇਂ ਹੋਰ ਵੀ ਸੰਘਣਾ ਹੋ ਜਾਂਦਾ ਹੈ ਜਦੋਂ ਉਸਨੂੰ ਸਮਾਜ ਤਾਂ ਕਬੂਲਦਾ ਨਹੀ, ਪਰ ਜਨਮ ਦੇਣ ਵਾਲੀ ਮਾਂ ਵੀ ਬਣਦਾ ਪਿਆਰ ਨਾ ਦੇ ਸਕਣ ਲਈ ਮਜਬੂਰ ਹੁੰਦੀ ਹੈ। ਲੇਖਕ ਨੂੰ ਉਸਦੀ ਮਾਂ ਮਸਾਈ ਵੀ ਬਣਦਾ ਹੱਕ ਨਹੀਂ ਦੇ ਪਾਉਂਦੀ ਕਿਉਂਕਿ ਉਹ ਇਕ ਪਟੇਲ ਤੋਂ ਬਾਅਦ ਦੂਸਰੇ ਪਟੇਲ ਦੀ ਰਖੇਲ ਬਣ ਚੁੱਕੀ ਸੀ ਤੇ ਉਸਨੂੰ ਦੂਸਰੇ ਪਟੇਲ ਦੀ ਮਰਜ਼ੀ ਦਾ ਖਿਆਲ ਰੱਖਣ ਪੈਂਦਾ ਸੀ।

ਜਾਤ-ਬਿਰਾਦਰੀ ਤੇ ਧਰਮ ਦੀ ਪਹਿਚਾਣ ਤੋਂ ਬਾਹਰੀ ਅੱਕਰਮਾਸ਼ੀ ਸੰਤਾਨ ਨਾਲ ਕੋਈ ਵੀ ਬਾਰਾਮਾਸ਼ੀ ਰਿਸ਼ਤਾ ਜੋੜਨ ਲਈ ਤਿਆਰ ਨਹੀਂ ਹੁੰਦਾ। ਇਹ ਦੁੱਖਾਂਤ ਲੇਖਕ ਅਤੇ ਉਸਦੀਆਂ ਭੈਣਾਂ ਨਾਲ ਵੀ ਵਾਪਰਦਾ ਹੈ। ਲੇਖਕ ਨੂੰ ਅੱਕਰਮਾਸ਼ੀ ਹੋਣ ਕਰਕੇ ਹੀ ਆਪਣੇ ਸਕੂਲੀ ਜੀਵਨ ਵਿਚ ਮਹਾਰ ਬਸਤੀ ਦੀ ਕੁੜੀ ਸ਼ੇਵੰਤਾ (ਬਾਰਾਮਾਸ਼ੀ) ਨਾਲ ਕੀਤੇ ਪਿਆਰ ਨੂੰ ਭੁੱਲਣਾ ਪੈਂਦਾ ਹੈ। ਝਾੜੂਵਾਲੀ ਜਾਨਾਬਾਈ ਵੀ ਲੇਖਕ ਦੇ ਅੱਕਰਮਾਸ਼ੀ ਹੋਣ ਕਰਕੇ ਰਿਸ਼ਤਾ ਕਰਵਾਉਣ ਤੋਂ ਇਨਕਾਰ ਕਰ ਦਿੰਦੀ ਹੈ। ਉਸਦੇ ਦੋਸਤ ਚੰਦਿਆ ਦੇ ਮਾਂ-ਬਾਪ ਵੀ ਆਪਣੀ ਬੇਟੀ ਦਾ ਰਿਸ਼ਤਾ ਕਰਨ ਤੋਂ ਜਵਾਬ ਦੇ ਦਿੰਦੇ ਹਨ। ਸ਼ਰਾਬੀ ਸਯਾਪਾ ਦੀ ਕੁੜੀ ਕੁਸਮ ਨਾਲ ਜਦੋਂ ਉਸਦਾ ਵਿਆਹ ਵੀ ਹੋ ਜਾਂਦਾ ਹੈ ਤਾਂ ਵੀ ਕੁਸਮ ਦੇ ਮਾਂ-ਬਾਪ ਉਸਨੂੰ ਅੱਕਰਮਾਸ਼ੀ ਹੋਣ ਕਰਕੇ ਤਾਅਨੇ ਮਿਹਣੇ ਮਾਰਦੇ ਹੋਏ ਕਹਿੰਦੇ ਹਨ; "ਤੁਸੀਂ ਸੜੇ ਹੋਏ ਲੋਕ ਹੋ ਅਸਾਂ ਤੁਹਾਨੂੰ ਸ਼ੁਧ ਕੀਤੈ। ਸੜਕ 'ਤੇ ਤਾਂ ਪਏ ਹੁੰਦੇ ਸੀ।"[3]

ਸਵੈ-ਜੀਵਨੀ ਵਿਚ ਅਵੈਧ ਸੰਤਾਨ ਹੋਣ ਦਾ ਦੁਖਾਂਤ ਨਿੱਜ ਤੋਂ ਸਮੂਹ ਤੱਕ ਫੈਲਿਆ ਹੋਇਆ ਹੈ। ਮਹਾਂਰਾਸ਼ਟਰ ਵਿਚ ਹਰ ਪਿੰਡ ਵਿਚ ਪਟੇਲ/ਜ਼ਿਮੀਦਾਰ ਦੀ ਰਖੇਲ ਦਾ ਘਰ ਹੋਣਾ ਤੇ ਉਸ ਰਖੇਲ ਦੀ ਸੰਤਾਨ ਨੂੰ ਸਮਾਜ ਵਲੋਂ ਅਸਵੀਕਾਰ ਕੀਤੇ ਜਾਣ ਕਾਰਨ ਇਹ ਇਕ ਸਮਾਨ ਅੰਤਰ ਦਲਿਤ ਬਸਤੀ ਦਾ ਦੁਖਾਂਤ ਬਣਦਾ ਹੈ। ਲੇਖਕ ਅਜਿਹੀ ਔਲਾਦ ਦੀ ਸਮੂਹਿਕ

ਵੇਦਨਾ ਨੂੰ ਨਿੱਜ ਤੋਂ ਪਾਰ ਜਾ ਕੇ ਬਿਆਨ ਕਰਦਾ ਹੋਇਆ ਲਿਖਦਾ ਹੈ:

"ਜਾਤ-ਬਿਰਾਦਰੀ ਤੋਂ ਪਰ੍ਹੇ ਜਾ ਕੇ ਜਨਮ ਲੈ ਚੁੱਕੀ ਮੇਰੀ ਪੀੜ੍ਹੀ ਨੂੰ ਅਪਮਾਨਿਤ ਕਿਉਂ ਕੀਤਾ ਜਾ ਰਿਹੈ ? ਕਿਹੜਾ ਅਪਰਾਧ ਕੀਤਾ ਹੈ ਅਸੀਂ ਮਾਂ-ਪਿਓ ਦੀ ਕਰਤੂਤ ਲਈ ਸਾਨੂੰ ਕਿਉਂ ਸਜ਼ਾ ਦਿੱਤੀ ਜਾ ਰਹੀ ਹੈ ?[4]

ਅੱਕਰਮਾਸ਼ੀ ਵਿਚ ਸ਼ਰਣ ਕੁਮਾਰ ਲਿੰਬਾਲੇ ਦੇ ਜੀਵਨ ਵਿਚਲੇ ਦੋਹਰੇ ਦੁਖਾਂਤ ਵਿਚੋਂ ਉਸਦਾ ਮਾਨਸਿਕ ਦਵੰਦ ਵੀ ਉਜਾਗਰ ਹੁੰਦਾ ਹੈ। ਲਿੰਬਾਲੇ ਇਕ ਪਾਸੇ ਆਪਣੇ ਅਛੂਤ ਹੋਣ ਕਾਰਨ ਹੰਢਾਏ ਦੁਖਾਂਤ ਬਾਰੇ ਲਿਖਦਾ ਹੈ ਤਾਂ ਦੂਜੇ ਪਾਸੇ ਉਸਨੂੰ ਇਹ ਅਹਿਸਾਸ ਹੋਣਾ ਸ਼ੁਰੂ ਹੋ ਜਾਂਦਾ ਹੈ ਕਿ ਉਹ ਪੂਰਾ ਅਛੂਤ ਵੀ ਨਹੀਂ ਤੇ ਉਸਨੂੰ ਦਲਿਤ ਜੀਵਨ ਦੇ ਦੁਖਾਂਤ ਨਾਲੋਂ ਵੀ ਜ਼ਿਆਦਾ ਅੱਕਰਮਾਸ਼ੀ ਹੋਣ ਦਾ ਦੁਖਾਂਤ ਵਿਆਕੁਲ ਕਰਦਾ ਹੈ, "ਮੈਂ ਮਹਾਰ ਨਹੀਂ ਹਾਂ, ਕਿਉਂਕਿ ਮੇਰੇ ਸਰੀਰ ਵਿਚ ਸਵਰਨ ਖ਼ੂਨ ਹੈ, ਸਿਰ ਤੋਂ ਪੈਰਾਂ ਤਕ। ਆਪਣੇ ਅੰਦਰਲੇ ਇਸ ਖ਼ੂਨ ਨੂੰ ਕੀ ਮੈਂ ਬਾਹਰ ਕੱਢ ਸਕਦਾ ਹਾਂ ? ਮੈਨੂੰ ਆਪਣੇ ਸਰੀਰ ਨਾਲ ਘਿਰਣਾ ਹੋ ਗਈ ਹੈ।"[5]

ਲੇਖਕ ਨੂੰ ਜਦੋਂ ਅਹਿਮਦਪੁਰ (ਮਰਾਠਵਾੜਾ 'ਚ) ਟੈਲੀਫੋਨ ਅਪਰੇਟਰ ਦੀ ਨੌਕਰੀ ਮਿਲਦੀ ਹੈ ਤਾਂ ਉਥੋਂ ਦੇ ਲੋਕ ਉਸਦੇ ਨਾਮ ਨਾਲ 'ਲਿੰਬਾਲੇ' ਸ਼ਬਦ ਲੱਗਾ ਹੋਣ ਕਰਕੇ ਉਸਨੂੰ ਸਵਰਨ ਸਮਝਦੇ ਹਨ। ਉਸ ਸਮੇਂ ਮਰਾਠਵਾੜਾ ਵਿਸ਼ਵ ਵਿਦਿਆਲੇ ਦਾ ਨਾਮ (ਡਾ. ਬਾਬਾ ਸਾਹਿਬ ਅੰਬੇਦਕਰ) ਬਦਲਣ ਦੇ ਅੰਦੋਲਨ ਕਾਰਨ ਮਘਿਆ ਹੋਇਆ ਸੀ। ਦਲਿਤਾਂ ਅਤੇ ਸਵਰਨਾਂ ਵਿਚਕਾਰ ਤੇਜ਼ੀ ਨਾਲ ਵੈਰ-ਭਾਵ ਉਭਰ ਰਿਹਾ ਸੀ। ਦਰਅਸਲ ਸਵਰਨ ਲੋਕ ਦਲਿਤਾਂ ਵਿਚ ਆ ਰਹੀ ਜਾਗ੍ਰਿਤੀ ਅਤੇ ਸਵੈਮਾਣ ਕਾਰਨ ਚਿੜ੍ਹੇ ਹੋਏ ਸਨ। ਅਜਿਹੀ ਸਥਿਤੀ ਵਿਚ ਲੇਖਕ ਨੂੰ ਆਪਣੀ ਅਸਲੀਅਤ ਛੁਪਾਉਂਣੀ ਪੈਂਦੀ ਹੈ। 'ਜੈ ਭੀਮ' ਕਹਿਣ ਵਾਲੇ ਅਤੇ 'ਬੁੱਧ ਧਰਮ' ਨੂੰ ਮੰਨਣ ਵਾਲੇ ਲੇਖਕ ਨੂੰ ਅਹਿਮਦਪੁਰ ਵਿਚ ਜਾਤ ਛੁਪਾਉਣ ਕਾਰਨ ਮਾਨਸਿਕ ਸੰਤਾਪ ਹੰਡਾਉਣਾ ਪੈਂਦਾ ਹੈ। ਜਦੋਂ ਉਸਦੀ ਬਦਲੀ ਲਾਤੂਰ ਦੀ ਹੋ ਜਾਂਦੀ ਹੈ ਤਾਂ ਅਛੂਤ ਹੋਣ ਕਾਰਨ ਉਸਨੂੰ ਕੋਈ ਵੀ ਮਕਾਨ ਕਿਰਾਏ ਤੇ ਦੇਣ ਲਈ ਤਿਆਰ ਨਹੀਂ ਹੁੰਦਾ, ਜਿਸ ਕਾਰਨ ਸ਼ਮਸ਼ਾਨ ਭੂਮੀ ਵਿਚ ਵਸੀ ਬਸਤੀ 'ਭੀਮ ਨਗਰ' ਵਿਚ ਚਾਰ ਟੀਨਾਂ ਦੇ ਮਕਾਨ ਵਿਚ ਰਹਿਣਾ ਪੈਂਦਾ ਹੈ। ਅਜਿਹਾ ਸੰਤਾਪ ਉਸਨੂੰ ਲਾਤੂਰ ਦੇ ਲੋਕਾਂ ਨੂੰ ਉਸਦੀ ਜਾਤ ਦੀ ਅਸਲੀਅਤ ਪਤਾ ਹੋਣ ਕਾਰਨ ਹੰਢਾਉਣਾ ਪੈਂਦਾ ਹੈ।

ਸ਼ਰਣ ਕੁਮਾਰ ਲਿੰਬਾਲੇ ਅਵੈਧ-ਸੰਤਾਨ ਅਤੇ ਦਲਿਤ ਜੀਵਨ ਦੇ ਦੁਖਾਂਤ ਨੂੰ ਨਿਰਦਈ ਸ਼ਾਂਤੀ ਨਾਲ ਬਿਆਨ ਕਰਦਾ ਹੋਇਆ, ਅਜਿਹਾ ਜੀਵਨ ਜੀਊਣ ਲਈ ਬੇਵੱਸ ਕਰਨ ਵਾਲੀ ਪਰੰਪਰਾ, ਜਾਤ-ਪਾਤ ਤੇ ਧਰਮ ਦੇ ਪਾਜ ਵੀ ਉਘਾੜਦਾ ਜਾਂਦਾ ਹੈ। ਸਮੁੱਚੇ ਰੂਪ ਵਿਚ ਸਵੈ-ਜੀਵਨੀ ਅੱਕਰਮਾਸ਼ੀ ਵਿਚ ਅਵੈਧ-ਸੰਤਾਨ ਅਤੇ ਦਲਿਤ ਜੀਵਨ ਦਾ ਦੁਖਾਂਤ ਆਰ-ਪਾਰ ਫੈਲਿਆ ਹੋਇਆ ਹੈ।

## ਹਵਾਲੇ ਅਤੇ ਟਿੱਪਣੀਆਂ


1. ਸ਼ਰਣ ਕੁਮਾਰ ਲਿੰਬਾਲੇ, ਅੱਕਰਮਾਸ਼ੀ, ਪੰਨਾ ੩੯
2. ਉਹੀ, ਪੰਨੇ ੬੧-੬੨
3. ਉਹ, ਪੰਨਾ ੧੦੬
4. ਉਹੀ, ਪੰਨਾ ੬੭
5. ਉਹੀ, ਪੰਨਾ ੮੬


---

### ਹੰਝੂ

ਪ੍ਰਮਾਤਮਾ ਕਦੇ-ਕਦੇ ਆਪਣੇ ਬੱਚਿਆਂ ਦੀਆਂ ਅੱਖਾਂ ਨੂੰ ਹੰਝੂਆਂ ਨਾਲ ਧੋਂਦਾ ਹੈ ਤਾਂ ਕਿ ਉਹ ਕੁਦਰਤ ਅਤੇ ਉਸਦੇ ਆਦੇਸ਼ਾਂ ਨੂੰ ਸਹੀ ਢੰਗ ਨਾਲ ਪੜ੍ਹ ਸਕਣ।

*—ਕਾਇਲਰ*

ਹੰਝੂ ਸਾਡੇ
ਸੋ ਮਿੱਤਰ ਜੋ
ਬੜੇ ਪਿਆਰੇ ਤੇ ਬੇ ਗਰਜ਼ੇ
ਸਾਡੇ ਦੁੱਖ ਦੀ ਖਾਤਿਰ ਜਿਹੜੇ
ਚੁੱਪ-ਚੁਪੀਤੇ
ਨੇ ਡਿੱਗ ਮਰਦੇ
ਕਹਿੰਦੇ, ਹੰਝੂ ਸੋ ਵੱਟੇ ਜੋ
ਪਿਆਰ ਨੂੰ ਤੋਲਣ
ਤੱਕੜੀ ਚੜ੍ਹਦੇ
ਸੌ ਯਾਰਾਂ ਦੀ ਯਾਰੀ ਨਾਲੋਂ
ਇਕ ਹੰਝੂ ਦੀ ਯਾਰੀ ਚੰਗੀ
ਪਿਆਰ ਦੀ ਬਾਜ਼ੀ
ਜਿੱਤਣ ਨਾਲੋਂ
ਪਿਆਰ ਦੀ ਬਾਜ਼ੀ
ਹਾਰੀ ਚੰਗੀ।

*—ਸ਼ਿਵ ਕੁਮਾਰ ਬਟਾਲਵੀ*

# ਸੁਰਜੀਤ ਪਾਤਰ ਨਾਲ ਸੰਗੀਤਕ ਸ਼ਾਮ ਅਤੇ ਰੂ-ਬ-ਰੂ

ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਪਿਛਲੇ ਦਿਨੀਂ ਇਕ ਮਹਤਵਪੂਰਨ ਸਮਾਗਮ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਕੀਤਾ ਗਿਆ। ਬਹੁਤ ਭਰਵੀਂ ਹਾਜ਼ਰੀ ਵਿਚ ਪ੍ਰਸਿਧ ਸ਼ਾਇਰ ਸੁਰਜੀਤ ਪਾਤਰ ਨਾਲ ਡਾ. ਵਰਿਆਮ ਸਿੰਘ ਸੰਧੂ ਨੇ ਗੱਲਾਂ ਬਾਤਾਂ ਵੀ ਕੀਤੀਆਂ, ਸੁਰਜੀਤ ਪਾਤਰ ਹੋਰਾਂ ਆਪਣੀਆਂ ਅਨੇਕਾਂ ਰਚਨਾਵਾਂ ਤਰੰਨਮ ਵਿਚ ਸੁਣਾਈਆਂ ਅਤੇ ਬਹੁਤ ਸਾਰੀਆਂ ਰਚਨਾਵਾਂ ਪ੍ਰਸਿਧ ਗਾਇਕ ਦੇਵ ਦਿਲਦਾਰ ਨੇ ਆਪਣੇ ਸੰਗੀਤ ਸਹਿਯੋਗੀਆਂ ਨਾਲ ਗਾ ਕੇ ਵੀ ਸੁਣਾਈਆਂ।

ਸੁਰਜੀਤ ਪਾਤਰ ਦਾ ਸ਼ਿਅਰ "ਅਸਾਡੀ ਤੁਹਾਡੀ ਮੁਲਾਕਾਤ ਹੋਈ। ਜਿਵੇਂ ਸੜਦੇ ਜੰਗਲ ਤੇ ਬਰਸਾਤ ਹੋਈ" ਇਸ ਮਾਹੌਲ ਤੇ ਬਹੁਤ ਢੁਕਵਾਂ ਸੀ। ਡਾ. ਵਰਿਆਮ ਸਿੰਘ ਸੰਧੂ ਨੇ ਇਸ ਸੰਗੀਤ ਸ਼ਾਮ ਦਾ ਸੰਚਾਲਨ ਕਰਦਿਆਂ ਆਪਣੀਆਂ ਸਾਰਥਕ ਟਿਪਣੀਆਂ ਵੀ ਕੀਤੀਆਂ, ਕੁਝ ਸਾਹਿਤ ਅਤੇ ਭਾਸ਼ਾ ਦੇ ਮੁੱਦੇ ਉਠਾਏ ਅਤੇ ਪਾਤਰ ਨੂੰ ਕੁਰੇਦਕੇ ਉਹਦੀ ਰਚਨਾ ਪ੍ਰਕਿਰਿਆ ਬਾਰੇ ਵੀ ਬੜਾ ਕੁਝ ਪੁੱਛਿਆ ਅਤੇ ਵਖ ਵੱਖ ਰਚਨਾਵਾਂ ਸੁਨਾਉਣ ਲਈ ਉਕਸਾਇਆ ਵੀ ਅਤੇ ਆਪਣੇ ਕਹਾਣੀਆਂ ਵਰਗਿਆਂ ਟੋਟਕਿਆਂ ਨਾਲ ਵੀ ਮਹਿਫ਼ਲ ਦੀ ਫਿਜ਼ਾ ਸਿਹਤਮੰਦ ਰਖੀ।

ਸ਼ੁਰੂਆਤ ਵਿਚ ਸਮਾਗਮ ਦੇ ਕਨਵੀਨਰ ਡਾ. ਸੁਖਵਿੰਦਰ ਸਿੰਘ ਸੰਘਾ ਨੇ ਸਮਾਗਮ ਦੀ ਜਾਣਦਾਰ ਭੂਮਿਕਾ ਬੰਨ੍ਹ ਕੇ ਪ੍ਰੋਗਰਾਮ ਦੀ ਰੂਪ ਰੇਖਾ ਬਿਆਨ ਕੀਤੀ। ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ. ਜਗਦੀਸ਼ ਸਿੰਘ ਵਰਿਆਮ ਨੇ ਸਭ ਸ੍ਰੋਤਿਆਂ ਨੂੰ ਰਸਮੀ ਤੌਰ ਤੇ ਜੀ ਆਇਆਂ ਕਿਹਾ। ਸ਼ਮ੍ਹਾ ਰੌਸ਼ਨ ਕਰਨ ਦੀ ਰਸਮ ਸ. ਸੀਤਲ ਸਿੰਘ ਸੰਘਾ, ਸ. ਪ੍ਰੇਮ ਸਿੰਘ ਐਡਵੋਕੇਟ ਅਤੇ ਸ੍ਰੀ ਸੁਰਜੀਤ ਪਾਤਰ ਨੇ ਸਾਂਝੇ ਤੌਰ ਤੇ ਨਿਭਾਈ। ਡਾ. ਸੁਰਜੀਤ ਪਾਤਰ, ਡਾ. ਵਰਿਆਮ ਸਿੰਘ ਸੰਧੂ ਅਤੇ ਕਲਾਕਾਰ ਦੇਵ ਦਿਲਦਾਰ ਦਾ ਵਿਧੀਵਤ ਸੁਆਗਤ ਸਨਮਾਨ ਗੱਲਾਂ ਵਿਚ ਫੁੱਲਾਂ ਦੇ ਹਾਰ ਅਤੇ ਸ਼ਾਲਾਂ ਪਾ ਕੇ ਸ. ਜਗਦੀਸ਼ ਸਿੰਘ ਵਰਿਆਮ, ਬਾਬਾ ਗੁਰਬਖ਼ਸ਼ ਸਿੰਘ ਬੰਨੋਂਆਣਾ, ਗੁਰਮੀਤ, ਅਤੇ ਡਾ. ਰਘਬੀਰ ਕੌਰ ਨੇ ਕੀਤਾ। ਇਸ ਮੌਕੇ ਤੇ ਪ੍ਰਸਿਧ ਪੱਤਰਕਾਰ ਅਤੇ ਲੇਖਕ ਸ੍ਰੀ ਸਤਨਾਮ ਚਾਨਾ ਦੀਆਂ ਦੋ ਪੁਸਤਕਾਂ ਦਾ ਵਿਮੋਚਨ ਹੋਇਆ। ਕਵਿਤਾ ਦੀ ਪੁਸਤਕ "ਪ੍ਰੋਮੀਥੀਅਸ ਰੋ ਪਿਆ" ਡਾ. ਸੁਰਜੀਤ ਪਾਤਰ ਨੇ ਰੀਲੀਜ਼ ਕੀਤੀ ਅਤੇ "ਹਾਲ ਮੁਰੀਦਾਂ ਦਾ" ਵਾਰਤਕ ਪੁਸਤਕ ਦੀ ਘੁੰਡ ਚੁਕਾਈ ਡਾ. ਵਰਿਆਮ ਸਿੰਘ ਸੰਧੂ ਨੇ ਕੀਤੀ।

ਸਮਾਗਮ ਦੇ ਇਕ ਭਾਗ ਦੀ ਸਮਾਪਤੀ ਬਾਦ ਮੰਚ ਸੰਚਾਲਨ ਦੀ ਕਮਾਨ ਡਾ. ਸੰਘਾ ਨੇ ਡਾ. ਵਰਿਆਮ ਸਿੰਘ ਸੰਧੂ ਨੂੰ ਸੌਂਪ ਦਿਤੀ। ਸਟੇਜ ਉਤੇ ਤਿੰਨ ਮਾਈਕ ਸਟੈਂਡਾਂ ਦੇ ਸਾਹਮਣੇ ਡਾ. ਵਰਿਆਮ ਸੰਧੂ, ਡਾ. ਸੁਰਜੀਤ ਪਾਤਰ, ਦੇਵ ਦਿਲਦਾਰ (ਸਾਥੀਆਂ ਸਾਜ਼ਿੰਦਿਆਂ ਸਮੇਤ) ਚੌਕੜੀਆਂ ਲਾ ਕੇ ਬੈਠ ਗਏ।

ਡਾ. ਸੰਧੂ ਨੇ ਗੱਲ ਦੀ ਸ਼ੁਰੂਆਤ ਪੰਜਾਬੀ ਜ਼ਬਾਨ ਦੀ ਹਾਲਤ ਤੋਂ ਸ਼ੁਰੂ ਕੀਤੀ। ਉਹਨਾਂ ਸੁਆਲ ਕੀਤਾ ਕਿ ਕੀਹ ਇਹ ਭਾਸ਼ਾ ਮਰ ਰਹੀ ਹੈ ? ਪਾਤਰ ਨੇ ਆਪਣੀ ਕਵਿਤਾ ਦੇ ਹਵਾਲੇ ਨਾਲ ਕਿਹਾ ਕਿ "ਕਲ ਕਹਿ ਰਿਹਾ ਸੀ ਛੋਟਾ ਜਿਹਾ ਬਾਲ, ਆਪਣੇ ਟਰੀ ਦੇ ਸਾਰੇ ਲੀਵ ਕਰ ਗਏ ਨੇ ਫਾਲ"...... 'ਕੀ ਬੰਦੇ ਦਾ ਜਿਊਂਦਾ ਰਹਿਣ ਜ਼ਰੂਰੀ ਹੈ ਕਿ ਭਾਸ਼ਾ ਦਾ ?........ ਕੁਝ ਲਫਜ਼ਾਂ ਦੇ ਮਰਨ ਨਾਲ ਨਹੀਂ ਮਰਦੀ ਹੁੰਦੀ ਕੋਈ ਭਾਸ਼ਾ....... ਸਤਿਗੁਰ ਇਸ ਦੇ ਸਹਾਈ ਹੋਣਗੇ। ਸੂਫੀ ਸੰਤ ਨਾਬਰ ਯੋਧੇ ਮੇਰੇ ਲੋਕ ਇਸ ਨੂੰ ਬਚਾਉਣਗੇ...... ਇਹ ਵੀ ਹੋ ਸਕਦਾ ਹੈ ਮਰਨਹਾਰ ਹਾਲਤਾਂ ਦਾ ਟਾਕਰਾ ਕਰਨ ਲਈ ਹੋਰ ਵੀ ਜੀਣ ਜੋਗੀ ਹੋ ਜਾਏ ਮੇਰੀ ਭਾਸ਼ਾ।"

ਦੇਵ ਦਿਲਦਾਰ ਨੇ ਗਾਇਕੀ ਦਾ ਆਰੰਭ ਫੀਰੋਜ਼ਦੀਨ ਸ਼ਰਫ ਦੀ ਰਚਨਾ ਹੀਰ ਭੈਰਵੀ ਦੀਆਂ ਸੁਰਾਂ ਨਾਲ ਮੰਗਲਾਚਰਨ ਵਜੋਂ ਕੀਤਾ :

ਬੋਲੀ ਆਪਣੀ ਨਾਲ ਪਿਆਰ ਰੱਖਾਂ
ਇਹ ਗੱਲ ਆਖਣੋਂ ਮੂਲ ਨ ਸੰਗਦਾ ਹਾਂ
ਮੋਤੀ ਕਿਸੇ ਸੁਹਾਗਣ ਦੀ ਨੱਥ ਦਾ ਹਾਂ
ਟੁਕੜਾ ਕਿਸੇ ਪੰਜਾਬਣ ਦੀ ਵੰਗ ਦਾ ਹਾਂ.......

ਵਰਿਆਮ ਸੰਧੂ ਅਨੁਸਾਰ ਪਾਤਰ ਦੀ ਅਗਲੀ ਰਚਨਾ, ਪਹਿਲੀ ਵਾਰ ਸ੍ਰੋਤੇ ਸੁਣ ਰਹੇ ਸਨ :

ਅੱਜ ਰਾਵੀ ਤੇ ਝਨਾ ਦੀਆਂ ਛੱਲਾਂ
ਏਦਾਂ ਕਰਦੀਆਂ ਬਿਆਸਾ ਨਾਲ ਗੱਲਾਂ
ਸਤਲੁਜ ਤੋਂ ਲੈ ਕੇ ਜਿਹਲਮ ਤੀਕ
ਤੇਰੀ ਝਾਂਜਰ ਛਣਕੇ
ਤੂੰ ਰਾਣੀ ਪੰਜ ਦਰਿਆਵਾਂ ਦੀ
ਕਿਉਂ ਰਵ੍ਹੇਂ ਤੂੰ ਗੋਲੀ ਬਣ ਕੇ

ਇਸ ਆਰੰਭਕ ਰਚਨਾ ਗਾਇਨ ਨੇ ਬਹੁਤ ਵਿਆਪਕ ਅਸਰ ਸ੍ਰੋਤਾ ਮਨਾਂ ਉਤੇ ਪਾਇਆ ਤੇ ਫੇਰ ਇਕ ਲੰਮਾ ਸਿਲਸਿਲਾ ਸ਼ੁਰੂ ਹੋਇਆ, ਵਾਰਤਾਲਾਪ ਦਾ ਤਰੰਨਮ ਵਿਚ ਕਵਿਤਾ ਦਾ ਅਤੇ ਸਾਜ਼ਾਂ ਨਾਲ ਗਾਇਣ ਦਾ। ਭੈਰਵੀ, ਸਿੰਧੀ ਭੈਰਵੀ, ਮਧੁਵੰਤੀ, ਪੀਲੂ ਜਿਹੇ ਰਾਗਾਂ ਦੀਆਂ ਸੁਰਾਂ, ਤਿੰਨ ਤਾਲ, ਕਹਿਰਵਾ, ਦਾਦਰਾ ਅਤੇ ਦੀਪਚੰਦੀ ਜਿਹੇ ਤਾਲਾਂ ਵਿਚ ਬੰਦਸ਼ਾਂ ਦਾ। ਵਿਚ ਵਿਚ ਫਰਮਾਇਸ਼ਾਂ ਨਾਲ ਦਾਦ ਵਿਚ ਤਾਲੀਆਂ ਅਤੇ ਨੋਟਾਂ ਦੀ ਬਰਸਾਤ ਵੀ ਹੁੰਦੀ ਰਹੀ।

ਦੇਵ ਦਿਲਦਾਰ ਨੇ ਕਵਿਤਾ ਦੇ ਬੋਲਾਂ ਨਾਲ ਰਾਗਦਾਰੀ ਦੇ ਅੰਗਾਂ ਦਾ ਪ੍ਰਦਰਸ਼ਨ ਵੀ ਕੀਤਾ ਅਤੇ ਸੁਰਾਂ ਨਾਲ ਅਠਖੇਲੀਆਂ ਵੀ ਕੀਤੀਆਂ—

ਇਕ ਸੁਆਲ ਦੇ ਜੁਆਬ ਵਿਚ ਪਾਤਰ ਨੇ ਆਖਿਆ, "ਬਹੁਤੀਆਂ ਕਵਿਤਾਵਾਂ ਮੇਜ਼ ਤੇ ਨਹੀਂ ਸ਼ੁਰੂ ਹੁੰਦੀਆਂ। ਕਵਿਤਾ ਜ਼ਰੂਰੀ ਨਹੀਂ ਤੁਸੀਂ ਕਲਮ ਲੈ ਕੇ ਬਹਿ ਕੇ ਲਿਖੋ। ਕਵਿਤਾ ਤੁਹਾਨੂੰ ਰਾਹ ਜਾਂਦਿਆਂ ਨੂੰ ਵੀ ਘੇਰ ਸਕਦੀ ਹੈ...."

'ਉਠ ਜਗਾ ਦੇ ਮੋਮਬਤੀਆਂ', 'ਕੋਈ ਡਾਲੀਆਂ ਚੋਂ ਲੰਘਿਆ ਹਵਾ ਬਣਕੇ', 'ਮੇਰਾ ਸੂਰਜ ਡੁੱਬਿਆ ਹੈ ਤੇਰੀ ਸ਼ਾਮ ਨਹੀਂ ਹੈ', 'ਬਲਦਾ ਬਿਰਖ ਹਾਂ'..... 'ਕੁਛ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ, 'ਇਸ ਤਰ੍ਹਾਂ ਹੈ ਜਿਸ ਤਰ੍ਹਾਂ ਦਿਨ ਰਾਤ ਵਿਚਲਾ ਫਾਸਲਾ', 'ਖੂਬ ਨੇ ਇਹ ਝਾਂਜਰਾਂ ਛਣਕਣ ਲਈ ਪਰ ਕੋਈ ਚਾਅ ਵੀ ਤਾਂ ਦੇ ਨੱਚਣ ਲਈ', 'ਇਹ ਨੇ ਸਾਜ਼, ਸਾਜ਼ ਨਵਾਜ਼ ਤੂੰ..... 'ਬਹੁਤ ਗੁਲ ਖਿਲੇ ਨਿਗਾਹਵਾਂ ਤੋਂ ਚੋਰੀ', 'ਤਪਦੇ ਮਨਾਂ ਦੇ ਪਹਿਰ ਵਿਚ ਨਦੀਆਂ ਨੂੰ ਖਤ ਲਿਖੋ ਆਵਣ ਅਸਾਡੇ ਸ਼ਹਿਰ ਵਿਚ ਨਦੀਆਂ ਨੂੰ ਖਤ ਲਿਖੋ' ਰਚਨਾਵਾਂ ਕੁਝ ਪਾਤਰ ਨੇ ਸੁਣਾਈਆਂ ਕੁਝ ਦਿਲਦਾਰ ਨੇ ਗਾਈਆਂ। ਅੰਤ ਤੇ 'ਚਲ ਪਾਤਰ ਹੁਣ ਢੂੰਡਣ ਚਲੀਏ ਭੁੱਲੀਆਂ ਹੋਈਆਂ ਥਾਵਾਂ. ਕਿੱਥੇ ਕਿੱਥੇ ਛੱਡ ਆਏ ਹਾਂ ਅਣਲਿਖੀਆਂ ਕਵਿਤਾਵਾਂ' ਨੂੰ ਲੋਕ ਸੰਗੀਤ ਵਿਚ ਦੇਵ ਨੇ ਗਾ ਕੇ ਅਧੀ ਰਾਤ ਨੂੰ ਸਮਾਪਤੀ ਕੀਤੀ। ਇਸ ਸਭਾ ਵਿਚ ਸੁਰਜੀਤ ਪਾਤਰ ਦੇ ਸਪੁਤਰ ਮਨਰਾਜ ਪਾਤਰ ਨੇ ਵੀ ਇਕ ਗੀਤ ਗਾ ਕੇ ਪਰਸੰਸਾ ਖੱਟੀ ਅਤੇ ਪਰਸੰਸਕਾਂ ਨੇ ਮਨਰਾਜ ਦੀ ਮਾਤਾ ਦਾ ਵੀ ਭਰਵਾਂ ਸੁਆਗਤ ਕੀਤਾ।

ਦੇਸ਼ ਭਗਤ ਯਾਦਗਾਰ ਦਾ ਵੱਡਾ ਹਾਲ ਤਿਨ ਚਾਰ ਸੌ ਸ੍ਰੋਤਿਆਂ ਦੀ ਹਾਜ਼ਰੀ ਵਿਚ ਬਾਰ ਬਾਰ ਤਾੜੀਆ ਨਾਲ ਗੂੰਜਦਾ ਰਿਹਾ ਜਿਸ ਵਿਚ ਸ਼ਹਿਰ ਦੇ ਪ੍ਰਮੁਖ ਬੁਧੀ ਜੀਵੀ, ਵਕੀਲ, ਪ੍ਰੋਫੈਸਰ, ਵਿਦਿਆਰਥੀ, ਸੰਗੀਤ ਪ੍ਰੇਮੀ, ਮਰਦ ਔਰਤਾਂ ਸ਼ਾਮਲ ਸਨ, ਪੁਲੀਸ ਮਹਿਕਮੇ ਚੋਂ ਸ. ਸ਼ਿਵਦੇਵ ਸਿੰਘ ਐਸ. ਪੀ ਵਰਗੇ ਸ੍ਰੋਤੇ ਅਤੇ ਭਾਰਤੀ ਹਾਕੀ ਟੀਮ ਦੇ ਸਿਤਾਰੇ ਜੁਗਰਾਜ ਸਿੰਘ, ਗਗਨ ਅਜੀਤ ਸਿੰਘ, ਬਲਜੀਤ ਸਿੰਘ ਸੈਣੀ ਆਦਿ ਸ਼ਾਮਲ ਸਨ। ਬਜ਼ੁਰਗ ਕਵੀ ਸੰਤੋਖ ਸਿੰਘ ਸਫਰੀ, ਉਲਫਤ ਬਾਜਵਾ, ਫਕੀਰ ਚੰਦ ਤੁਲੀ, ਹਰਬਲਭ ਸੰਗੀਤ ਦੇ ਡਾਇਰੈਕਟਰ ਸ. ਸ. ਅਜੀਮਲ, ਸ. ਪਰੇਮ ਸਿੰਘ ਐਡਵੋਕੇਟ, ਸੂਬਾ ਜੁਗਿੰਦਰ ਸਿੰਘ ਨਾਮਧਾਰੀ, ਸੰਤ ਸੁਰਜੀਤ ਸਿੰਘ ਨਾਮਧਾਰੀ, ਕੰਵਲਜੀਤ ਸਿੰਘ ਸੂਰੀ, ਬੇਅੰਤ ਸਿੰਘ ਸਰਹੱਦੀ, ਡਾ. ਗੁਰਲਾਲ ਸਿੰਘ, ਡਾ. ਡੀ.ਬੀ. ਰਾਏ, ਡਾ. ਲਖਵਿੰਦਰ ਜੌਹਲ, ਡਾ. ਉਮਿੰਦਰ ਜੌਹਲ, ਡਾ. ਗੁਰਿੰਦਰ ਕੌਰ, ਡਾ. ਰਘਬੀਰ ਕੌਰ, ਡਾ. ਸਰਿਤਾ ਤੀਵਾੜੀ, ਚਮਨ ਲਾਲ ਲੱਕੀ, ਪ੍ਰੋ ਜਗੀਰ ਕਾਹਲੋਂ, ਸ. ਕੁਲਦੀਪ ਸਿੰਘ ਬੇਦੀ, ਡਾ. ਸੁਖਪਾਲ ਥਿੰਦ, ਡਾ. ਮੁਖਤਿਆਰ ਸਿੰਘ, ਸਤਨਾਮ ਸਿੰਘ ਮਾਣਕ, ਪ੍ਰੋ ਤਿਵਾੜੀ, ਪ੍ਰੋ. ਲਖਬੀਰ ਸਿੰਘ, ਪ੍ਰੋ. ਕੁਲਬੀਰ ਸਿੰਘ, ਡਾ. ਅਗਨੀਹੋਤਰੀ, ਪ੍ਰੋ. ਵੀ. ਕੇ. ਤਿਵਾੜੀ, ਪ੍ਰੋ. ਜਸਵੰਤ ਵਿਰਲੀ, ਪ੍ਰੋ. ਸੁਰਿੰਦਰ ਕੌਰ, ਪ੍ਰੋ. ਰਮਨੀਕ ਸੰਧੂ, ਪ੍ਰੋ. ਇੰਦਰਜੀਤ ਕੌਰ ਬੇਦੀ, ਪ੍ਰੋ. ਕੰਵਲਜੀਤ ਸਿੰਘ ਸੰਧੂ, ਕੁਲਦੀਪ ਅਮਨ, ਕਾ. ਅਮੋਲਕ ਸਿੰਘ, ਰਘਬੀਰ ਸਿੰਘ ਛੀਨਾ, ਚੂੜ ਸਿੰਘ ਅਤੇ ਅਨੇਕਾਂ ਹੋਰ ਸਾਹਿਤ ਸੰਗੀਤ ਪ੍ਰੇਮੀ, ਪਾਤਰ-ਸੰਧੂ-ਦੇਵ ਦੀ ਤ੍ਰਿਮੂਰਤੀ ਦੁਆਰਾ ਹਵਾ ਵਿਚ ਲਿਖੇ ਹਰਫਾਂ ਅਤੇ ਪਤਝੜ ਦੀ ਪਾਜ਼ੇਬ ਦਾ ਸੰਗੀਤ ਸੁਣਦੇ ਰਹੇ।

*—ਬਲਦੇਵ ਮਾਧੋਪੁਰੀ*

## ਡਾ. ਕਰਤਾਰ ਸਿੰਘ ਸੂਰੀ ਨੂੰ ਭਾਈ ਸੰਤੋਖ ਸਿੰਘ ਐਵਾਰਡ

ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਤੇ ਅਲੋਚਕ ਡਾ. ਕਰਤਾਰ ਸਿੰਘ ਸੂਰੀ ਨੂੰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ, ਹਰਿਆਣਾ ਸਰਕਾਰ ਵੱਲੋਂ ਸਾਲ ੨੦੦੩-੨੦੦੪ ਲਈ ਭਾਈ ਸੰਤੋਖ ਸਿੰਘ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ ਹੈ। ਇੱਕੀ ਹਜ਼ਾਰ ਰੁਪਏ ਦਾ ਇਹ ਐਵਾਰਡ ਰਾਜ ਦੇ ਕਿਸੇ ਨਾਮਵਰ ਪੰਜਾਬੀ ਲੇਖਕ ਨੂੰ ਉਸਦੇ ਪੰਜਾਬੀ ਸਾਹਿਤ ਵਿਚ ਪਾਏ ਸਮੁੱਚੇ ਯੋਗਦਾਨ ਲਈ ਹਰ ਸਾਲ ਦਿੱਤਾ ਜਾਂਦਾ ਹੈ।

ਡਾ. ਸੂਰੀ ਦੀਆਂ ਹੁਣ ਤਕ ਪੰਜਾਬੀ ਵਿਚ ਇੱਕੀ ਕਿਤਾਬਾਂ ਛਪ ਚੁੱਕੀਆਂ ਹਨ, ਜਿਨ੍ਹਾਂ ਵਿਚ ਪੰਜ ਕਹਾਣੀ-ਸੰਗ੍ਰਹਿ, ਗਿਆਰਾਂ ਖੋਜ ਅਤੇ ਆਲੋਚਨਾ ਦੀਆਂ, ਇਕ ਸ੍ਵੈ-ਜੀਵਨੀ ਤੇ ਚਾਰ ਅਨੁਵਾਦ ਪੁਸਤਕਾਂ ਸ਼ਾਮਲ ਹਨ। ਵਰਿਆਮ ਪਰਿਵਾਰ ਵੱਲੋਂ ਮੁਬਾਰਕ ਬਾਦ।

## ਮਹਾਰਾਸ਼ਟਰ ਦੇ ਅਨੇਕਾਂ ਮੰਦਿਰਾਂ ਵਿਚ ਪ੍ਰਕਾਸ਼ ਉਤਸਵ

ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਅਦੇਸ਼ਾਂ ਅਨੁਸਾਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਤੇ ਵਿਸ਼ਵ ਸ਼ਾਂਤੀ ਅਤੇ ਭੂਕੰਪ ਪੀੜਤਾਂ ਦੀ ਆਤਮ ਕਲਯਾਣ ਅਤੇ ਸਹਾਇਤਾ ਲਈ ਬਸੰਤ ਪੰਚਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਪੁਰਬ ਮਹਾਰਾਸ਼ਟਰ ਦੇ ਅਨੇਕ ਪਿੰਡਾਂ ਅਤੇ ਸ਼ਹਿਰਾਂ ਦੇ ਮੰਦਿਰਾਂ ਵਿਚ ਮਨਾਇਆ ਗਿਆ। ੨੮-੧-੨੦੦੫ ਨੂੰ ਜਥੇਦਾਰ ਗੁਰਦੀਪ ਸਿੰਘ ਜੀ ਆਪਣੇ ਜਥੇ ਸਮੇਤ ਅਤੇ ਹੋਰ ਵੀ ਸਾਧ ਸੰਗਤ ਕਰੀਬ ੧੪ ਸਰੀਰ ਸ੍ਰੀ ਭੈਣੀ ਸਾਹਿਬ, ਲੁਧਿਆਣਾ ਅਤੇ ਅਮ੍ਰਿਤਸਰ ਤੋਂ ਦੁਪਹਿਰੇ ਔਰੰਗਾਬਾਦ ਪਹੁੰਚੇ।

੨੮-੧-੨੦੦੫ ਨੂੰ ਹੀ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਦਿਨ ਨਾਮਧਾਰੀ ਫਾਰਮ ਤੇ ਮਨਾਇਆ ਗਿਆ। ਸ਼ਾਮ ੬ ਤੋਂ ੭ ਤਕ ਨਿਤਨੇਮ ਹੋਇਆ। ਉਪਰੰਤ ਮਰਾਠੀ ਲੜਕੀਆਂ ਨੇ ਦੋ ਸ਼ਬਦ ਪੜੇ :

"ਤੋਹੀ ਪ੍ਰਕਾਸ ਹਮਾਰਾ ਭਇਉ ਪਟਨਾ ਸਹਿਰ ਵਿਖੇ ਭਵ ਲਯੋ"
"ਹਮ ਏਹ ਕਾਜ ਜਗਤ ਮੋ ਆਏ ਧਰਮ ਹੇਤ ਗੁਰਦੇਵ ਪਠਾਏ"

ਹਰਭਜਨ ਸਿੰਘ ਅਤੇ ਮਰਾਠੀ ਲੜਕਿਆਂ ਨੇ ਮਿਲਕੇ ਸ਼ਬਦ ਪੜ੍ਹਿਆ

"ਚਿਤ ਨ ਭਯੋ ਹਮਰੋ ਆਵਨ ਕਹਿ। ਚੁੱਭੀ ਰਹੀ ਸ੍ਰੁਤ ਪ੍ਰਭ ਚਰਨਨ ਮਹਿ"

ਉਪਰੰਤ ਜਥੇਦਾਰ ਗੁਰਦੀਪ ਸਿੰਘ ਜੀ ਨੇ ਡੇੜ ਘੰਟਾ ਦੀਵਾਨ ਲਗਾਇਆ, ਸਤਿਗੁਰੂ ਜੀ ਦੀ ਬਾਲ ਅਵੱਸਥਾ ਦੇ ਚੋਜ ਸੁਣਾਏ। ਧਾਰਨਾ ਪੜ੍ਹੀ "ਆਇਆ ਪਟਨੇ 'ਚ ਜਗ ਦਾ ਸਹਾਰਾ, ਚਲਕੇ ਦੀਦਾਰ ਕਰੀਏ" ਪੰਡਿਤ ਸ਼ਿਵਦਤ ਦਾ ਪ੍ਰਸੰਗ ਸੁਣਾਇਆ ਤੇ ਭਗਵਾਨ ਸ੍ਰੀ ਰਾਮ ਦੇ ਰੂਪ ਵਿਚ ਦਰਸ਼ਨ ਦਿਤੇ। ਧਾਰਨਾ ਪੜ੍ਹੀ "ਧਨ ਸੋ ਵੇਲਾ ਜਿਤ ਦਰਸ਼ਨ ਕਰਨਾ", ਸਤਿਗੁਰੂ ਜੀ ਦੇ ਆਉਣ ਦਾ ਕਾਰਣ ਦਸਿਆ ਅਤੇ ਵਿਸਤਾਰ ਨਾਲ ਇਤਿਹਾਸ ਸੁਣਾਇਆ।

੨੯-੧-੨੦੦੫ ਨੂੰ ਸਵੇਰੇ ਮਰਾਠੀ ਲੜਕੀਆਂ ਨੇ ਹਵਨ ਕੀਤਾ, ਜਥੇਦਾਰ ਹੁਰਾਂ ਨੇ ਆਸਾ ਦੀ ਵਾਰ ਗਾਇਨ ਕੀਤੀ, ਚੌਪਈ ਦੀ ਵਰਨੀ ਕੀਤੀ, ਫੇਰ ਮੰਦਰਾਂ ਵਿਚ ਦੀਵਾਨਾਂ ਦਾ ਪ੍ਰੋਗਰਾਮ ਅਰੰਭ ਹੋ ਗਿਆ ਜਿਹੜਾ ੧੩-੨-੨੦੦੫ ਤਕ ਚਲਦਾ ਰਿਹਾ। ੧੬ ਮੰਦਰਾਂ ਵਿਚ ਅਲੱਗ-ਅਲੱਗ ਸਥਾਨਾਂ ਤੇ ਬਸੰਤ ਪੁਰਬ ਮਨਾਇਆ ਗਿਆ। ਤਿੰਨ ਜੀਪਾਂ ਵਿਚ ਆਪਣੀ ਤੇ ਮਰਾਠੀ ਸਾਧ ਸੰਗਤ ਰੋਜ਼ ਸ਼ਾਮ ਨੂੰ ੪-੫ ਵਜੇ ਚਲ ਪੈਂਦੀ ਤੇ ਪ੍ਰੋਗਰਾਮ ਕਰ ਕੇ ਰਾਤ ੧੨-੧ ਵਜੇ ਆਉਂਦੀ। ੧੨੦ ਕਿਲੋਮੀਟਰ ਤਕ ਜਾਣਾ ਪਿਆ, ਕੁਝ ਸਥਾਨ ਨੇੜੇ ਸਨ ਕੁਝ ਦੂਰ ਸਨ। ਸਵੇਰੇ ਤੇ ਦੁਪਹਿਰ ਦੇ ਪ੍ਰੋਗਰਾਮ ਆਸਾ ਦੀ ਵਾਰ, ਹਵਨ, ਵਰਨੀ, ਭਗੌਤੀ, ਸਿਮਰਨ ਨਾਮਧਾਰੀ ਫਾਰਮ ਤੇ ਹੀ ਹੁੰਦਾ ਰਿਹਾ।

ਸਾਰਿਆਂ ਹੀ ਮੰਦਿਰਾਂ ਵਿਚ ਜਥੇਦਾਰ ਜੀ ਨੇ ਬਹੁਤ ਹੀ ਪ੍ਰਭਾਵਸ਼ਾਲੀ ਦੀਵਾਨ ਹਿੰਦੀ ਵਿਚ ਲਾਏ ਅਤੇ ਸਾਰਿਆਂ ਹੀ ਮੰਦਿਰਾਂ ਵਿਚ ਪਹਿਲਾਂ ਭਗਵਾਨ ਸ੍ਰੀ ਰਾਮ ਦੀ ਜੈ, ਭਗਵਾਨ ਸ੍ਰੀ ਕ੍ਰਿਸ਼ਨ ਦੀ ਜੈ, ਭਗਵਾਨ ਸਤਿਗੁਰੂ ਰਾਮ ਸਿੰਘ ਜੀ ਦੀ ਜੈ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੈ ਬੁਲਾਈ ਜਾਂਦੀ। ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ਸੁਣਾ ਕੇ ਫੇਰ ਦੂਸਰੇ ਪ੍ਰਸੰਗ ਲਾਉਂਦੇ। ਸਾਰਿਆਂ ਹੀ ਮੰਦਿਰਾਂ ਵਾਲਿਆਂ ਬਹੁਤ ਹੀ ਨਿੱਘਾ ਸਵਾਗਤ ਹਾਰ ਪਾਕੇ, ਨਾਰੀਅਲ ਅਤੇ ਸ਼ਾਲ ਦੇ ਕੇ ਕੀਤਾ। ਪੈਠਣ ਜਿਹੜੀ ਕਿ ਬਹੁਤ ਪੁਰਾਣੀ ਇਤਹਾਸਕ ਜਗ੍ਹਾ ਹੈ, ਇਸ ਦਾ ਇਤਿਹਾਸ ਵਿਚ ਨਾਮ ਪੱਟਨ ਕਰਕੇ ਆਉਂਦਾ ਹੈ। ਏਥੇ ਮਹਾਰਾਸ਼ਟਰ ਦਾ ਸੱਭ ਤੋਂ

ਵੱਡਾ ਡੈਮ ਗੋਦਾਵਰੀ ਨਦੀ ਤੇ ਹੈ ਤੇ ਇਕ ਬਹੁਤ ਹੀ ਸੁੰਦਰ ਬਗੀਚਾ ਵੀ ਹੈ। ਏਥੇ ਕਰੀਬ ੪੦੦ ਸਾਲ ਪਹਿਲਾਂ ਸ੍ਰੀ ਏਕ ਨਾਥ ਮਹਾਰਾਜ ਹੋਏ ਹਨ, ਉਹਨਾਂ ਦੇ ਵੰਸ਼ਜ ਏਸ ਮੰਦਿਰ ਦੀ ਦੇਖਭਾਲ ਕਰਦੇ ਹਨ, ਇਹ ਜਾਤ ਦੇ ਬ੍ਰਾਹਮਣ ਹਨ। ਉਹ ਕਿਸੇ ਨੂੰ ਆਪਣੇ ਘਰਾਂ ਵਿਚ ਨਹੀਂ ਆਉਣ ਦੇਂਦੇ। ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ੫-੨-੨੦੦੫ ਨੂੰ ਜਥੇਦਾਰ ਜੀ ਨੇ ਏਸ ਮੰਦਰ ਵਿਚ ਦੀਵਾਨ ਲਗਾਇਆ, ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ਸੁਣਾਕੇ ਫੇਰ ਸ੍ਰੀ ਏਕ ਨਾਥ ਮਹਾਰਾਜ ਅਤੇ ਉਹਨਾਂ ਦੇ ਪੂਰਵਜਾਂ ਦਾ ਵਿਸਥਾਰ ਨਾਲ ਇਤਿਹਾਸ ਸੁਣਾਕੇ ਸਾਰੇ ਸਰੋਤਿਆਂ ਦੀਆਂ ਅੱਖਾਂ ਨਮ ਕਰ ਦਿਤੀਆਂ। ਜਥੇਦਾਰ ਜੀ ਅਤੇ ਸਾਧ ਸੰਗਤ ਦਾ ਬਹੁਤ ਹੀ ਨਿੱਘਾ ਸਵਾਗਤ ਕੀਤਾ ਅਤੇ ਉਹਨਾਂ ਬ੍ਰਾਹਮਣਾਂ ਨੇ ਆਪਣੇ ਘਰ ਲਿਜਾਕੇ ਜਲ-ਪਾਣੀ ਛਕਾਇਆ ਜਿਹੜੇ ਕਿਸੇ ਨੂੰ ਘਰ ਨਹੀਂ ਆਉਣ ਦੇਂਦੇ।

ਸਾਰੇ ਹੀ ਪ੍ਰੋਗਰਾਮਾਂ ਵਿਚ ਪਹਿਲਾਂ ਕਾਟੇ ਗੁਰੂ ਜੀ ਜਿਹੜੇ ਬੱਚਿਆਂ ਨੂੰ ਸੰਗੀਤ ਸਿਖਾਉਂਦੇ ਹਨ, ੧੦ ਮਿੰਟ ਲਾਉਂਦੇ ਰਹੇ, ਪਹਿਲਾਂ ਬੰਦਨਾ ਕਰਦੇ "ਗੁਰੂ ਬ੍ਰਹਮਾ, ਗੁਰੂ ਵਿਸ਼ਨੂੰ ਗੁਰੂ ਦੇਵੋ ਮਹੇਸ਼ਵਰਾ ਗੁਰੂ ਸ਼ਾਕਸ਼ਾਤ ਪਾਰਬ੍ਰਹਮ ਤਸਮੈਂ ਸ੍ਰੀ ਗੁਰ ਦੇਵ ਨਮਹ" ਫੇਰ ਪ੍ਰੋਗਰਾਮ ਅਤੇ ਬਸੰਤ ਪੁਰਬ ਦੀ ਰੂਪ ਰੇਖਾ ਦਸ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੀ ਜੈ ਬੁਲਾਂਦੇ ਅਤੇ ਪਿੰਡ ਵਾਲਿਆਂ ਕੋਲੋਂ ਬੁਲਵਾਉਂਦੇ। ਫੇਰ ਭੂਕੰਪ ਪੀੜਤਾਂ ਵਾਸਤੇ ਸਹਾਇਤਾ ਲਈ ਨਵੇਦਨ ਕਰਦੇ ਕਿ ਪਿੰਡ ਵਾਲੇ ੫ ਆਦਮੀਆਂ ਦੀ ਕਮੇਟੀ ਬਣਾਉ ਤੇ ਪੈਸੇ ਇਕਠੇ ਕਰਕੇ ਸਰਕਾਰੀ ਫੰਡ ਵਿਚ ਡਰਾਫਟ ਬਣਾ ਕੇ ਭੇਜਣ। ਫੇਰ ਸੁਬਾਸ ਰਾਵ ਜੀ ਜਵੱਕਰ ਸਾਡੇ ਸਟੇਜ ਸੈਕਟਰੀ ਸਾਰਿਆਂ ਦਾ ਧੰਨਵਾਦ ਕਰਦੇ।

ਪੰਡਿਤ ਨਾਥਰਾਵ ਜੀ ਨੇਰਲਕਰ ਮਹਾਰਾਸ਼ਟਰ ਦੇ ਪ੍ਰਸਿਧ ਗਾਇਕ ਅਤੇ ਸੰਗੀਤਕਾਰ ਨੇ ਵੀ ਸਾਡੇ ਨਾਲ ਸਹਿਯੋਗ ਕਰਦਿਆਂ ੪ ਮੰਦਰਾਂ ਵਿਚ ਅੱਧਾ-ਅੱਧਾ ਘੰਟਾ ਪ੍ਰੋਗਰਾਮ ਦਿਤਾ ਤੇ ਗਾਇਨ ਕੀਤਾ।

੨-੨-੨੦੦੫ ਨੂੰ ਸਵੇਰੇ ੧੦ ਵਜੇ ਸ੍ਰੀਧਰ ਵਕਤੇ ਜੋ ਪ੍ਰੋਫੈਸਰ ਅਤੇ ਸ੍ਰੀ ਗਜਾਨਨ ਮਹਾਰਾਜ ਦੇ ਮੰਦਰ ਦੇ ਟਰੱਸਟ ਦੇ ਅਧਿਅਕਸ਼ ਹਨ, ਉਹਨਾਂ ਦੇ ਘਰ ਦੀਵਾਨ ਲਗਾਇਆ। ਉਹਨਾਂ ਦੀ ਪਤਨੀ ਦਾ ਵਰੀਣਾ ਸੀ। ਜਥੇਦਾਰ ਜੀ ਨੇ ਸ਼ਬਦ ਪੜ੍ਹਿਆ "ਨਾਨਕ ਧਨ ਸੁਹਾਗਣੀ ਜਿਨ ਸਹ ਨਾਲ ਪਿਆਰ" ਅਤੇ ਸੀਤਾ ਜੀ ਦੀ ਕਥਾ ਸੁਣਾਈ। ਲੋਕ ਬੜੇ ਹੀ ਪ੍ਰਭਾਵਿਤ ਹੋਏ ਅਤੇ ਕਹਿਣ ਏਹ ਕਥਾਵਾਂ ਅਸੀਂ ਕਦੇ ਸੁਣੀਆ ਹੀ ਨਹੀਂ। ਹਾਰ ਤੇ ਨਾਰੀਅਲ ਨਾਲ ਸਾਰਿਆਂ ਦਾ ਸਵਾਗਤ ਹੋਇਆ।

੧੦-੨-੨੦੦੫ ਨੂੰ ਸਵੇਰੇ ਸ. ਹਰਭਜਨ ਸਿੰਘ ਦੇ ਚਾਰੋਂ ਲੜਕਿਆਂ ਦੇ ਚਾਰ ਫਲੈਟਾਂ ਦਾ ਗ੍ਰਹਿ ਪ੍ਰਵੇਸ਼ ਹੋਇਆ। ਇਸ ਖੁਸ਼ੀ ਵਿਚ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਇਆ, ਹਵਨ ਅਤੇ ਚੌਪਈ ਦੀ ਵਰਨੀ ਹੋਈ। ਏਸ ਖੁਸ਼ੀ ਦੇ ਮੌਕੇ ਤੇ ਇਕ ਸਧਾਰਨ ਪਾਠ ਦਾ ਭੋਗ ਪਾਇਆ ਗਿਆ। ਉਪਰੰਤ ਜਥੇਦਾਰ ਜੀ. ਨੇ ਇਕ ਘੰਟਾ ਦੀਵਾਨ ਸਜਾਇਆ। ਆਈ ਸਾਧ ਸੰਗਤ ਨੂੰ ਜਲ ਪਾਣੀ ਛਕਾਇਆ ਗਿਆ।

੧੩-੨-੨੦੦੫ ਸਵੇਰੇ ਬਸੰਤ-ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਜੀ ਦਾ ਆਗਮਨ ਪੁਰਬ ਨਾਮਧਾਰੀ ਫਾਰਮ ਤੇ ਬੜੀ ਧੂਮ-ਧਾਮ ਨਾਲ ਮਨਾਇਆ ਗਿਆ। ਸਵੇਰੇ ੧੦ ਵਜੇ ਤੋਂ ੨ ਵਜੇ ਤਕ ਪ੍ਰੋਗਰਾਮ ਚਲਿਆ। ਪਹਿਲਾਂ ਦੋ ਸਧਾਰਣ ਪਾਠਾਂ ਦੇ ਭੋਗ ਪਾਏ ਗਏ—ਇਕ ਮੇਲੇ ਦੀ ਖੁਸ਼ੀ ਲਈ ਅਤੇ ਇਕ ਪਾਠ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੀ ਦੇਹ ਅਰੋਗਤਾ ਵਾਸਤੇ। ਉਪਰੰਤ ਮਰਾਠੀ ਲੜਕੀਆਂ ਨੇ ਸ਼ਬਦ ਗਾਇਨ ਕੀਤੇ। ਮਰਾਠੀ ਲੜਕਿਆਂ ਅਤੇ ਹਰਭਜਨ ਸਿੰਘ ਹੋਰਾਂ ਨੇ ਮਿਲਕੇ ਇਕ ਧਾਰਨ ਪੜੀ "ਆ ਨੀ ਬਸੰਤੇ ਰੁਤੇ ਮਿਲਾ ਮੇਰੇ ਪ੍ਰੀਤਮ ਨੂੰ" ਉਪਰੰਤ ਜਥੇਦਾਰ ਜੀ ਨੇ ਕਰੀਬ ੨ ਘੰਟੇ ਬਹੁਤ ਹੀ ਪ੍ਰਭਾਵਸ਼ਾਲੀ ਦੀਵਾਨ ਲਾਇਆ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ਅਤੇ ਇਤਿਹਾਸ ਵਿਸਤਾਰ ਨਾਲ ਸੁਣਾਇਆ। ਜਦੋਂ ਧਾਰਨਾ ਪੜ੍ਹੀ "ਏਹ ਤੇ ਨੂਰ ਅੱਲਾ ਦਾ ਆਇਆ ਸੱਭ ਨੂੰ ਤਾਰਨ ਵਾਲਾ ਏ" ਤਾਂ ਸੰਤ ਗੁਰਬਚਨ ਸਿੰਘ ਵਲਟੋਹੀਆਏ ਦੀਆਂ ਭੁਬਾਂ ਨਿਕਲ ਗਈਆਂ ਤੇ ਉਹ ਮਸਤਾਨਾ ਹੋ ਗਿਆ, ਜਿਹੜਾ ਕਾਫੀ ਚਿਰ ਤਕ ਮਸਤਾਨਾ ਰਿਹਾ। ਦੀਵਾਨ ਤੋਂ ਬਾਦ ਹਰਭਜਨ ਸਿੰਘ ਹੋਰਾਂ ਨੇ ਆਲਿਮ ਜੀ ਦੀ ਲਿਖੀ ਕਵਿਤਾ ਪੜੀ :

"ਰਾਏ ਸਿੰਘ ਨੇ ਜਦੋਂ ਅਰਦਾਸ ਕੀਤੀ,
ਚੀਨੀ ਚੜ੍ਹੇ ਤੇ ਆਏ ਅਕਾਲ ਝਟ ਪਟ"
ਜਿਵੇਂ ਨਾਮੇ ਦੀ ਗਊ ਜਿਵਾਣ ਬਦਲੇ,
ਗਰੜ ਚੜੇ ਤੇ ਆਏ ਗੋਪਾਲ ਝਟ ਪਟ
ਜਿਵੇਂ ਰਖਿਆ ਕੀਤੀ ਦ੍ਰੋਪਤੀ ਦੀ,

ਸਾੜ੍ਹੀ ਰੂਪ ਹੋ ਆਏ ਦਿਆਲ ਝਟ ਪਟ
ਵਿਚੋਂ ਥੰਮ ਨਰ ਸਿੰਘ ਜੀ ਹੋਏ ਪਰਗਟ,
ਦਿਤਾ ਆਪਣਾ ਰੂਪ ਦਿਖਾਲ ਝਟ ਪਟ
"ਆਲਿਮ" ਹੋ ਪ੍ਰਗਟ ਸਤਿਗੁਰੂ ਰਾਮ ਸਿੰਘ ਨੇ,
ਜਲਵਾ ਆਪਣਾ ਝਟ ਦਿਖਾ ਦਿਤਾ
ਰਾਏ ਸਿੰਘ ਨੂੰ ਰਖਿਆ ਸਿੰਘ ਕੋਲੋਂ,
ਬਚਨ ਆਪਣਾ ਤੋੜ ਨਿਭਾ ਦਿਤਾ।

ਫੇਰ ਬੱਚਿਆਂ ਨੂੰ ਇਨਾਮ ਵੰਡ ਹੋਈ। ਉਪਰੰਤ ਅਰਦਾਸ ਹੋਈ ਤੇ ਭਜਨ ਪੁਛਣ ਵਾਲਿਆਂ ਦਾ ਸਿਲਸਿਲਾ ਚਾਲੂ ਹੋ ਗਿਆ। ੧੦੩ ਸਰੀਰਾਂ ਨੇ ਭਜਨ ਪੁਛਿਆ। ਮੰਦਰਾਂ ਦਾ ਮਿਲਾ ਕੇ ੩੬੩ ਸਰੀਰਾਂ ਨੇ ਭਜਨ ਪੁਛਿਆ। ਸਮਾਪਤੀ ਸਮੇਂ ਕਰੀਬ ੧੦੦ ਲੋਗ ਸਨ। ਆਖੀਰ ਵਿਚ ਸ੍ਰੀ ਸੁਭਾਸ ਰਾਵ ਜਵਕਰ ਨੇ ਆਈ ਸਾਧ ਸੰਗਤ ਦਾ ਮਰਾਠੀ ਵਿਚ ਧੰਨਵਾਦ ਕੀਤਾ। ਲੰਗਰ ਰਾਤ ੮ ਵਜੇ ਤਕ ਚਲਦਾ ਰਿਹਾ।

ਜਥੇਦਾਰ ਜੀ ਜਥੇ ਸਮੇਤ ੧੪-੨-੨੦੦੫ ਨੂੰ ਬੰਬਈ ਸੰਤ ਬਚਨ ਸਿੰਘ ਜੀ ਕਲਸੀ ਦੇ ਭੋਗ ਵਾਸਤੇ ਚਲੇ ਗਏ ਤੇ ਬਾਕੀ ਦੀ ਸਾਧ ਸੰਗਤ ੧੫-੨-੨੦੦੫ ਨੂੰ ਪੰਜਾਬ ਵਾਪਿਸ ਹੋ ਗਈ।

ਜਥੇਦਾਰ ਜੀ ਨੇ ੨੦-੨-੨੦੦੫ ਨੂੰ ਬੰਬਈ ਬਸੰਤ ਤੇ ਬਹੁਤ ਹੀ ਪ੍ਰਭਾਵਸ਼ਾਲੀ ਦੀਵਾਨ ਸਜਾਇਆ। ਹੋਰ ੨ ਘਰਾਂ ਵਿਚ ਵੀ ਦੀਵਾਨ ਲਗਾਏ ਅਤੇ ਸ੍ਰੀ ਗੁਰਨਾਮ ਸਿੰਘ ਇੰਜੀਨੀਅਰ ਦੇ ਘਰ ਹਵਨ ਕੀਤਾ।

ਪੂਨਾ ਵੀ ੨੪-੨-੨੦੦੫ ਬਸੰਤ ਮਨਾਈ ਗਈ ਅਤੇ ੧੯ ਸਰੀਰਾਂ ਨੇ ਭਜਨ ਪੁਛਿਆ। ਸ੍ਰ: ਅਜੀਤ ਸਿੰਘ ਹੋਰਾਂ ਨੇ ਪੂਨਾ ਦਾ ਇੰਤਜ਼ਾਮ ਕੀਤਾ।

ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਮੇਲਾ ਨਿਰਵਿਘਨ ਸਮਾਪਤ ਹੋਇਆ। ਸ੍ਰੀ ਸਤਿਗੁਰੂ ਜੀ ਦੀ ਹੀ ਕ੍ਰਿਪਾ ਜਥੇਦਾਰ ਜੀ ਦਾ ਦੀਵਾਨ ਦਾ ਢੰਗ, ਆਵਾਜ਼, ਹਿੰਦੀ ਬੋਲਣ ਦਾ ਮੁਹਾਵਰਾ ਪਹਿਲਾਂ ਨਾਲੋਂ ਬਹੁਤ ਹੀ ਚੰਗਾ ਹੋ ਗਿਆ। ਸਚੇ ਪਾਤਸ਼ਾਹ ਏਸੇ ਤਰਾਂ ਸਾਰਿਆਂ ਤੇ ਕ੍ਰਿਪਾ ਰੱਖਣ।

## ਅਹੀਆਪੁਰ ਵਿਖੇ ਪ੍ਰਕਾਸ਼ ਉਤਸਵ

ਅਹੀਆਪੁਰ ਵਿਖੇ ੨੦ ਫਰਵਰੀ ਨੂੰ ਅਹੀਆਪੁਰ, ਟਾਂਡਾ, ਦਸੂਹਾ, ਮੁਕੇਰੀਆਂ ਤੇ ਗੜ੍ਹਦੀਵਾਲਾ ਇਲਾਕੇ ਦੀ ਨਾਮਧਾਰੀ ਸੰਗਤ ਨੇ ਮਿਲ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼-ਪੁਰਬ ਮਨਾਇਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੰਤ ਜੁਗਿੰਦਰ ਸਿੰਘ ਮੁਕਤਾ ਦੀ ਅਗਵਾਈ ਵਿਚ ਕੀਤਾ ਗਿਆ। ਇਸ ਮੇਲੇ ਵਿਚ ਸੂਬਾ ਰਤਨ ਸਿੰਘ ਰਾਜਲਾ, ਸੂਬਾ ਬਲਵਿੰਦਰ ਸਿੰਘ ਅਤੇ ਜਲੰਧਰ ਤੋਂ ਸੰਤ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਤੇ ਜਨਰਲ ਸਕੱਤਰ ਨਾਮਧਾਰੀ ਦਰਬਾਰ ਪੁੱਜੇ।

ਪਹਿਲਾਂ ਸੰਤ ਟਹਿਲ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸੰਘਰਸ਼ਮਈ ਇਨਕਲਾਬੀ ਜੀਵਨ ਸਬੰਧੀ ਚਾਨਣਾ ਪਾਇਆ।

ਸੰਤ ਜੁਗਿੰਦਰ ਸਿੰਘ ਮੁਕਤਾ ਨੇ ਆਪਣਾ ਦਿਵਾਨ ਜਿਹਵਾ ਏਕ ਕਵਣੁ ਗੁਣ ਕਹੀਐ ਧਾਰਨਾ ਨਾਲ ਅਰੰਭ ਕੀਤਾ। ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ-ਬ੍ਰਿਤਾਂਤ ਜਨਮ ਤੋਂ ਲੈ ਕੇ ਜਲਾਵਤਨੀ ਤੱਕ ਸੰਖੇਪ ਵਿਚ ਕਹਿ ਸੁਣਾਇਆ ਤੇ ਇਕ ਗੀਤ ਗਾ ਕੇ ਸਤਿਗੁਰਾਂ ਦੇ ਪ੍ਰਕਾਸ਼-ਪੁਰਬ ਦੀ ਸਾਰੀ ਸੰਗਤ ਨੂੰ ਵਧਾਈ ਦਿੱਤੀ:—

ਜਥੇਦਾਰ ਜਗਦੀਸ਼ ਸਿੰਘ ਅੰਮ੍ਰਿਤਸਰ ਨੇ ਸਤਿਗੁਰੂ ਜੀ ਨੂੰ ਯਾਦ ਕਰਦਿਆਂ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਪੰਜ ਪੰਜ ਬਾਣੀਆਂ ਦਾ ਪਾਠ ਕਰਕੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਸੀ ਤੇ ਸੰਨ ੧੮੫੭ ਦੀ ਵਿਸਾਖੀ ਨੂੰ ਸ਼ੁੱਧ-ਸਰੂਪ ਖਾਲਸੇ ਦੀ ਪੁਨਰ-ਸੁਰਜੀਤੀ ਕਰਕੇ ਛਕਾਇਆ ਸੀ। ਪਹਿਲੀ ਜੂਨ ੧੮੬੩ ਈਸਵੀ ਨੂੰ ਪਿੰਡ ਸਿਆੜ (ਜ਼ਿਲ੍ਹਾ ਲੁਧਿਆਣਾ) ਵਿਖੇ ਬੀਬੀਆਂ ਨੂੰ (ਸਿੱਖ ਇਤਿਹਾਸ ਵਿਚ ਪਹਿਲੀ ਵਾਰ ਅੰਮ੍ਰਿਤ ਛਕਾਇਆ ਸੀ। ਜਿਥੇ ਉਨ੍ਹਾਂ ਅੰਗਰੇਜ਼ੀ ਸਰਕਾਰ ਦਾ ਬਾਈਕਾਟ ਕੀਤਾ ਉਥੇ ਸਮਾਜਿਕ ਬੁਰਾਈਆਂ ਦਾ ਵੀ ਬਾਈਕਾਟ ਕੀਤਾ। ਸਤਿਗੁਰੂ ਜਗਜੀਤਸਿੰਘ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ (ਦਿਲਰੁਬਾ) ਉਹਨਾਂ ਦੇ ਛੋਟੇ ਪੁੱਤਰ ਸੰਤ ਅਜੇਪਾਲ ਸਿੰਘ (ਤਬਲਾ) ਤੇ ਰਾਗੀ ਹਰਵਿੰਦਰ ਸਿੰਘ (ਦਿਲਰੁਬਾ) ਨੇ ਰਾਗ ਬੱਧ ਗੁਰਬਾਣੀ ਸ਼ਬਦਾਂ ਦਾ ਗਾਇਨ ਕੀਤਾ। ਕੁਲਵੰਤ ਕੌਰ (ਮੁਕੇਰੀਆਂ)- ਨੇ ਸਤਿਗੁਰੂ ਰਾਮ ਸਿੰਘ ਜੀ ਦੀ ਕੀਰਤੀ

ਨੂੰ ਰੂਪਮਾਨ ਕਰਦਾ ਇਕ ਗੀਤ ਬੜੇ ਹੀ ਤਰੰਨੁਮ ਵਿਚ ਗਾਇਆ।

ਬਲਵੰਤ ਸਿੰਘ (ਦਸੂਹਾ) ਨੇ ਚੀਨੀ ਵਾਲੇ ਦੀ ਉਸਤਤ ਬਿਆਨ ਕਰਦਾ ਗੀਤ ਪੇਸ਼ ਕੀਤਾ।

ਮਹੰਤ ਤੇਜਾ ਸਿੰਘ (ਖੁੱਡਾ)- ਭਗਵੇਂ ਵੇਸ ਵਿਚ ਇਹ ਵਿਦਵਾਨ ਨਿਰਮਲੇ ਸਾਧ 'ਗੁਰਬਾਣੀ-ਪ੍ਰਮਾਣਾਂ ਸੰਗ ਦੇਹਧਾਰੀ ਸਤਿਗੁਰੂ ਦੀ ਪ੍ਰਸ਼ਟੀ ਵਿਚ ਬਹੁਤ ਕੁਝ ਕਹਿ ਗਏ ਅਤੇ ਕਿਹਾ, ਸਤਿਗੁਰੂ ਰਾਮ ਸਿੰਘ ਦੇ ਪ੍ਰਕਾਸ਼-ਪੁਰਬ ਸਮਾਰੋਹ ਵਿਚ ਆ ਕੇ ਅਸਾਂ ਏਥੋਂ ਕੁਝ ਲੈ ਕੇ ਜਾਣਾ ਹੈ, ਗਵਾ ਕੇ ਨਹੀਂ ਜਾਣਾ। ਅਸੀਂ ਧਰਮ ਵਿਚ ਪ੍ਰਪੱਕ ਹੋਈਏ ਤੇ ਸੱਚੇ-ਸੁੱਚੇ ਗੁਰਸਿੱਖ ਬਣੀਏ।

ਸੰਤ ਜਗਦੀਸ਼ ਸਿੰਘ ਵਰਿਆਮ ਨੇ ਅਹੀਆਪੁਰ ਨਗਰ ਨਾਲ ਸਬੰਧਿਤ ਆਪਣੀਆਂ ਯਾਦਾਂ ਨੂੰ ਤਾਜ਼ਾ ਕੀਤਾ ਤੇ ਕਿਹਾ ਕਿ ਇਲਾਕੇ ਦੀ ਸੰਗਤ ਵਧਾਈ ਦੀ ਪਾਤਰ ਹੈ ਜਿਹੜੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼-ਪੁਰਬ ਮਨਾ ਰਹੀ ਹੈ। ਵਰਤਮਾਨ ਸਮੇਂ ਅੰਦਰ ਮਨੁੱਖ ਬਹੁਤ ਬੁਰੀ ਤਰ੍ਹਾਂ ਬਿਖਰ ਚੁੱਕਾ ਹੈ। ਅਸੀਂ ਸਦਾ ਅਜਿਹੇ ਸਮਾਗਮ ਕਰਕੇ ਆਪਣੇ ਧਰਮ, ਆਪਣੇ ਵਿਰਸੇ, ਆਪਣੇ ਇਤਿਹਾਸ, ਆਪਣੀ ਹੋਂਦ ਤੇ ਆਪਣੇ ਸਤਿਗੁਰੂ ਨਾਲ ਜੁੜਨ ਦਾ ਯਤਨ ਕਰਦੇ ਰਹੀਏ। ਇਹ ਸੰਤ ਆਤਮਾ ਸਿੰਘ ਸਨਖੱਤਰਾ ਦਾ ਨਗਰ ਹੈ ਜਿਹੜੇ ਆਪਣੇ ਸਤਿਗੁਰੂ ਦੇ ਪਿਆਰ ਨਾਲ ਲਬਾ-ਲਬ ਸਨ। ਇਸ ਪਿੰਡ ਦੇ ਸੰਤ ਬੁੱਧ ਸਿੰਘ ਵੈਦ ਹੋਰਾਂ ਨਾਲ ਵੀ ਸਾਡਾ ਬੜਾ ਪਿਆਰ ਸੀ। ਇਹ ਦੋਵੇਂ ਸ਼ਖਸੀਅਤਾਂ ਸਾਡੇ ਪਿਤਾ ਜੀ ਜਥੇਦਾਰ ਨੱਥਾ ਸਿੰਘ ਦੇ ਬਹੁਤ ਨੇੜੇ ਸਨ। ਸੂਬਾ ਬਲਵਿੰਦਰ ਸਿੰਘ-ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਮਰਨਾ ਸਿਖਾਇਆ। ਜੇ ਆਦਮੀ ਕਿਸੇ ਮਹਾਨ ਆਸ਼ੇ ਵਾਸਤੇ ਮਰਨਾ ਸਿੱਖ ਲਵੇ ਤਾਂ ਉਸ ਨੇ ਜਿਉਣ ਦੀ ਜਾਚ ਵੀ ਸਿੱਖ ਲਈ ਹੁੰਦੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਨੂੰ ਨਵੇਂ ਸਿਰਿਓਂ ਸੁਰਜੀਤ ਕੀਤਾ। ਚਰਿੱਤਰ ਤੋਂ ਡਿੱਗ ਚੁੱਕੀ ਸਿੱਖੀ ਨੂੰ ਉਭਾਰਿਆ ਤੇ ਆਮ ਲੋਕਾਂ ਨੂੰ ਅਣਖ ਨਾਲ ਜੀਉਣ ਦਾ ਵੱਲ ਦੱਸਿਆ।

ਇਸ ਸਮਾਗਮ ਵਿਚ ਪਧਾਰੇ ਇਲਾਕੇ ਦੇ ਸੰਤਾਂ-ਮਹੰਤਾਂ, ਨਾਮਧਾਰੀ ਸੂਬੇ ਸਾਹਿਬਾਨ, ਜਥੇਦਾਰਾਂ, ਬੁੱਧੀ ਜੀਵੀਆਂ ਤੇ ਲੇਖਕਾਂ, ਪਿੰਡਾਂ ਦੇ ਸਰਪੰਚਾਂ ਤੇ ਪਤਵੰਤੇ ਸੱਜਣਾਂ ਨੂੰ ਸਨਮਾਨਿਤ ਕੀਤਾ ਗਿਆ। 'ਵਰਿਆਮ' ਜੀ ਨੇ ਮਹੰਤ ਤੇਜਾ ਸਿੰਘ (ਖੁੱਡਾ) ਤੇ ਸੰਤ ਜੋਗਾ ਸਿੰਘ (ਟਾਂਡਾ) ਅਤੇ ਮਹੰਤ ਰਾਮ ਸਿੰਘ (ਸਹਿਬਾਜ਼ਪੁਰ) ਨੂੰ ਮਾਲਾ, ਸ਼ਾਲ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਵਾਲਾ ਇਕ ਮਨਮੋਹਕ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ। ਸ੍ਰੀ ਭੈਣੀ ਸਾਹਿਬ ਤੋਂ ਆਏ ਹਜ਼ੂਰੀ ਰਾਗੀਆਂ ਨੂੰ ਵੀ ਮਾਲਾ, ਸ਼ਾਲ ਤੇ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ। ਸੂਬਾ ਰਤਨ ਸਿੰਘ ਰਾਜਲਾ, ਸੂਬਾ ਬਲਵਿੰਦਰਸਿੰਘ, ਜਥੇਦਾਰ ਜੁਗਿੰਦਰ ਸਿੰਘ ਮੁਕਤਾ ਇਤਿਹਾਸਕਾਰ ਦਵਿੰਦਰਸਿੰਘ ਗਿੱਲ (ਜੀਆ ਨੱਥਾ) ਤੇ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਵੀ ਪ੍ਰਬੰਧਕਾਂ ਨੇ ਸਨਮਾਨਿਤ ਕੀਤਾ।'ਵਰਿਆਮ' ਜੀ ਨੂੰ ਸਨਮਾਨ-ਸਰੋਪਾ ਸੂਬਾ ਬਲਵਿੰਦਰ ਸਿੰਘ ਤੇ ਮਾਸਟਰ ਅਜੀਤ ਸਿੰਘ ਨੇ ਅਰਪਣ ਕੀਤਾ।

## ਲਿੱਟਾਂ ਵਿਖੇ ਗੁਰਪਰਬ ਦਾ ਮੇਲਾ

*—ਗੁਰਦੇਵ ਸਿੰਘ ਚੀਮਾ*

ਕਰਤਾਰਪੁਰ ਤੋਂ ੯ ਕਿ:ਮੀ: ਦੀ ਦੂਰੀ ਤੇ ਵੱਸੇ ਪਿੰਡ ਲਿੱਟਾਂ ਵਿਖੇ ਬਸੰਤ ਗੁਰਪੁਰਬ ਦਾ ਮੇਲਾ ਕੀਤਾ ਗਿਆ। ਇਹ ਮੇਲਾ ਸੂਬਾ ਸੁਖਵਿੰਦਰ ਸਿੰਘ ਦੀ ਰਹਿਨੁਮਾਈ ਵਿਚ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜਲੰਧਰ ਤੇ ਸਥੀਆਂ ਨੇ ਕੀਤਾ। ਬਸੰਤ ਦੀ ਵਾਰ ਗਾਇਨ ਕੀਤੀ। ਵਾਰ ਦੀ ਸਮਾਪਤੀ ਤੋਂ ਉਪਰੰਤ ਬਾਹਰ ਬਣੇ ਪੰਡਾਲ ਵਿੱਚ ਜ. ਸੁਰਿੰਦਰ ਸਿੰਘ ਨੇ ਦੀਵਾਨ ਸਜਾਇਆ। ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਬਸੰਤ ਦੇ ਦਿਨ ਪ੍ਰਕਾਸ਼ ਹੋਣ ਦੀ ਖੁਸ਼ੀ ਵਿੱਚ ਧਾਰਨਾ ਪੜੀ "ਮਨ ਚਾਉ ਭਇਆ ਪ੍ਰਭ ਆਗਮ ਸੁਣਿਆ"। ਜ: ਸੁਰਜੀਤ ਸਿੰਘ ਮੁਸਤਫਾਪੁਰ ਨੇ ਦੱਸਿਆ ਕਿ ਜੇਕਰ ਸਤਿਗੁਰ ਰਾਮ ਸਿੰਘ ਜੀ ਸੰਸਾਰ ਤੇ ਨਾ ਆਉਂਦੇ ਤਾਂ ਖਾਲਸੇ ਦਾ ਨਾਮੋ ਨਿਸ਼ਾਨ ਮਿਟ ਜਾਣਾ ਸੀ। ਜ. ਜਗਦੀਸ਼ ਸਿੰਘ ਅੰਮ੍ਰਿਤਸਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਕੀਤੇ ਪਰਉਪਕਾਰਾਂ ਨੂੰ ਵਿਸਥਾਰ ਪੂਰਵਕ

ਸੁਣਾਇਆ। ਦੌਲਤਪੁਰ ਦੇ ਬੀਬੀਆਂ ਦੇ ਜਥੇ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਦੀ ਸਬੰਧ ਵਿੱਚ ਪ੍ਰਸੰਗ ਸੁਣਾ ਕੇ ਸਾਧ ਸੰਗਤ ਨੂੰ ਨਿਹਾਲ ਕੀਤਾ।

ਕਵੀਸ਼ਰ ਹਰਪਾਲ ਸਿੰਘ ਬਟਾਲਾ ਤੇ ਸਾਥੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪਰਉਪਕਾਰਾਂ ਨੂੰ ਕਵਿਤਾ ਰਾਹੀਂ ਪੇਸ਼ ਕੀਤਾ। ਕਵਿਤਾ ਦਾ ਆਰੰਭ ਸੀ "ਸਤਿਗੁਰੂ ਰਾਮ ਸਿੰਘ ਪਿਆਰੇ, ਤੇਰੇ ਜਗ ਤੋਂ ਚੋਜ ਨਿਆਰੇ, ਸਾਡੇ ਕਰਿਉ ਪਾਰ ਉਤਾਰੇ, ਦਰ ਤੇ ਸੀਸ ਝੁਕਾਉਂਦੇ ਹਾਂ, ਚੀਨੀ ਵਾਲੇ ਸ਼ਹਿਨਸ਼ਾਹ ਤੇਰੀ ਰਹਿਮਤ ਚਾਹੁੰਦੇ ਹਾਂ।" ਜਥੇਦਾਰ ਗੁਰਬਚਨ ਸਿੰਘ ਬਹਾਦਰ ਸੈਨ ਵਾਲਿਆਂ ਨੇ ਆਪਣੀ ਸੁਰੀਲੀ ਆਵਾਜ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਦੇ ਇਸਤਰੀ ਜਾਤੀ ਉਤੇ ਕੀਤੇ ਓਪਕਾਰਾਂ ਨੂੰ ਸਾਧ ਸੰਗਤ ਨੂੰ ਸੁਣਾ ਕੇ ਕ੍ਰਿਤਾਰਥ ਕੀਤਾ।

ਇਸਤੋਂ ਬਾਦ ਸ. ਜਗਦੀਸ਼ ਸਿੰਘ ਵਰਿਆਮ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਤੇ ਵਧਾਈ ਦਿੰਦਿਆਂ ਕਿਹਾ ਕਿ ਭਾਂਵੇ ਖੁਸ਼ੀ ਦੇ ਗੀਤ ਗਾਉਂਦੇ ਹਾਂ ਪਰ ਵਿਛੋੜੇ ਦਾ ਗੀਤ ਯਾਦ ਆਉਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ "ਕਿ ਲੜਕੀਆਂ ਵਿੱਚ ਅਨੇਕਾਂ ਗੁਣ ਹਨ, ਮੇਰੇ ਤੋ ਗਿਣੇ ਨਹੀਂ ਜਾਂਦੇ" ਸਤਿਗੁਰਾਂ ਨੇ ਨਾਮ ਸਿਮਰਨ ਨੂੰ ਮੁੱਖ ਰੱਖਿਆ। ਜੋ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤੇ ਸਨ ਅੱਜ ਸੰਸਾਰ ਉਹਨਾਂ ਨੂੰ ਨਵੇਂ ਤਰੀਕੇ ਨਾਲ ਅਪਣਾ ਰਿਹਾ ਹੈ। ਸੂਬਾ ਬਲਵਿੰਦਰ ਸਿੰਘ ਨੇ ਵਧਾਈ ਦਿੰਦਿਆਂ ਕਿਹਾ ਕਿ ਜੇਕਰ ਅੱਠ ਪਹਿਰਾਂ ਵਿਚ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਨਹੀਂ ਕਰਦੇ ਤਾਂ ਅਸੀਂ ਕੂਕਾ ਕਹਾਉਣ ਦੇ ਹੱਕਦਾਰ ਨਹੀਂ ਹਾਂ। ਜਿਥੋਂ ਤਕ ਢੋਲਕੀ ਦੀ ਆਵਾਜ ਜਾਵੇਗੀ, ਉਥੋਂ ਤਕ ਉਹਨਾਂ ਦਾ ਉਧਾਰ ਹੋ ਜਾਵੇਗਾ। ਸੂਬਾ ਸੁਖਵਿੰਦਰ ਸਿੰਘ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ ਸਰਕਾਰ ਨਾਲ ਉਸ ਵਕਤ ਟੱਕਰ ਲਈ ਜਦੋਂ ਆਜ਼ਾਦੀ ਲੈਣੀ ਤਾਂ ਵੱਖਰੀ ਗਲ ਸੀ, ਆਜ਼ਾਦੀ ਦਾ ਨਾਂ ਲੈਣਾ ਵੀ ਔਖਾ ਸੀ। ਨਾ ਮਿਲਵਰਤਨ ਲਹਿਰ ਕਰਕੇ ਅੰਗਰੇਜ਼ਾਂ ਦਾ ਨੱਕ ਵਿਚ ਦਮ ਕੀਤਾ। ਉਨ੍ਹਾਂ ਕਿਹਾ ਕਿ ਸਾਨੂੰ ਬਸੰਤ ਮਨਾਉਣ ਦਾ ਤਾਂ ਹੀ ਫਾਇਦਾ ਹੈ ਜੇ ਕਰ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਤੇ ਚੱਲੀਏ। ਇਸਤੋਂ ਬਾਦ ਸੂਬਾ ਸੁਖਵਿੰਦਰ ਸਿੰਘ, ਸੂਬਾ ਬਲਵਿੰਦਰ ਸਿੰਘ ਨੇ ਸੰਤ ਜਗਦੀਸ਼ ਸਿੰਘ ਵਰਿਆਮ, ਜੈਮਲ ਸਿੰਘ, ਕਵੀ ਹਰਪਾਲ ਸਿੰਘ, ਸੂਬਾ ਜਰਨੈਲ ਸਿੰਘ ਬਠਿੰਡਾ ਨੂੰ ਸਨਮਾਨਿਤ ਕੀਤਾ। ਇਸ ਮੇਲੇ ਵਿੱਚ ਦੂਰ ਦੁਰਾਡੇ ਤੋਂ ਬਹੁਤ ਸਾਰੀ ਸੰਗਤ ਨੇ ਆਕੇ ਦਰਸ਼ਨ ਦਿੱਤੇ। ਸੂਬਾ ਰਤਨ ਸਿੰਘ ਰਾਜਲਾ, ਸੂਬਾ ਜੋਗਿੰਦਰ ਸਿੰਘ ਜਲੰਧਰ, ਸੂਬਾ ਜਰਨੈਲ ਸਿੰਘ ਬਠਿੰਡਾ, ਸੂਬਾ ਬਲਵਿੰਦਰ ਸਿੰਘ, ਸੂਬਾ ਅਮਰੀਕ ਸਿੰਘ ਸਮਾਣਾ, ਸੰਤ ਜਗਦੀਸ਼ ਸਿੰਘ ਵਰਿਆਮ, ਪ੍ਰਧਾਨ ਸੁਰਜੀਤ ਸਿੰਘ ਜਲੰਧਰ ਨੇ ਆ ਕੇ ਬਸੰਤ ਦੇ ਮੇਲੇ ਦੀ ਰੌਣਕ ਨੂੰ ਵਧਾਇਆ। ਸੂਬਾ ਸੁਖਵਿੰਦਰ ਸਿੰਘ ਜੀ ਨੇ ਸਾਰਿਆਂ ਦਾ ਇਥੇ ਆਉਣ ਤੇ ਧੰਨਵਾਦ ਕੀਤਾ। ਆਈ ਹੋਈ ਸੰਗਤ ਲਈ ਗੁਰੂ ਦਾ ਲੰਗਰ ਅਤੁੱਟ ਵਰਤਿਆ ਇਸ ਤਰ੍ਹਾਂ ਇਹ ਮੇਲਾ ਨਿਰਵਿਘਨ ਸਮਾਪਤ ਹੋਇਆ।

*—ਮਹਿੰਦਰ ਸਿੰਘ ਕੂਕਾ*

## ਬੰਡਾ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ

**ਬੰਡਾ—** ਜ਼ਿਲਾ ਸ਼ਾਹਜਹਾਨ ਪੁਰ, ਯੂ.ਪੀ. ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜਾ ਦਾ ਪ੍ਰਕਾਸ਼ ਉਤਸਵ ਸੰਤ ਕੁਲਦੀਪ ਸਿੰਘ ਮਠਾਰੂ ਨਾਮਧਾਰੀ ਜੀ ਦੀ ਸਰਪ੍ਰਸਤੀ ਹੇਠ ਇਲਾਕੇ ਦੀ ਸਾਧ ਸੰਗਤ ਦੇ ਸਹਿਯੋਗ ਨਾਲ ਮਿਲ ਕੇ ਨਾਮਧਾਰੀ ਧਰਮਸ਼ਾਲਾ, ਬੰਡਾ, ਜ਼ਿਲਾ ਸ਼ਾਹਜਹਾਨਪੁਰ, ਯੂ.ਪੀ. ਵਿਖੇ ਹਰ ਸਾਲ ਦੀ ਤਰਾਂ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਗੁਰੂ ਰਾਮ ਸਿੰਘ ਜੀ ਦੀ ਚਲਾਈ ਮਰਯਾਦਾ ਅਨੁਸਾਰ ਸ੍ਰੀ ਆਖੰਡ ਪਾਠ, ਮਾਡਲ ਫਾਰਮ ਅਤੇ ਮਲਿਕ ਫਾਰਮ ਤੋਂ ਆਏ ਨਾਮਧਾਰੀ ਪਾਠੀ ਸਿੰਘਾਂ ਨੇ ਕੀਤਾ। ਭੋਗ ਤੋਂ ਉਪੰਰਤ ਖੁੱਲੇ ਪੰਡਾਲ 'ਚ ਦੀਵਾਨ ਅਤੇ ਕੀਰਤਨ, ਪਹਿਲਾਂ ਦਿੱਲੀ ਤੋਂ ਆਏ ਜਥੇਦਾਰ ਧਰਮ ਸਿੰਘ ਨੇ ਕੀਰਤਨ ਕੀਤਾ। ਫਿਰ ਪਲੀਆ ਤੋਂ ਆਏ ਜਥੇਦਾਰ ਮਨਮੋਹਨ ਸਿੰਘ ਨੇ ਆਪਣੇ ਦੀਵਾਨ ਚ ਕਿਹਾ ਕਿ, ਦੇਸ਼ ਧਰਮ ਦੀ ਰਖਿਆ ਲਈ ਕੂਕੇ ਸਿੰਘ ਫਾਂਸੀ ਤੇ ਲਟਕੇ ਤੋਪਾਂ ਅੱਗੇ ਉੱਡੇ। ਇਸ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ। ਜਥੇਦਾਰ ਸਰਵਜੀਤ ਸਿੰਘ (ਰਾੜਾ ਸਾਹਿਬ) ਨੇ ਆਪਣੇ ਦੀਵਾਨ ਚ ਕਿਹਾ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸਾ ਪੰਥ 'ਚ ਆਈਆਂ ਬੁਰਾਈਆਂ ਕੁਰੀਤੀਆਂ ਨੂੰ ਦੂਰ ਕਰਨ ਲਈ ਮੁੜ ਖਾਲਸਾ ਪੰਥ ਤਿਆਰ ਕਰਕੇ ਸਾਨੂੰ ਸਾਦਗੀ ਦਾ ਜੀਵਨ ਭਜਨ ਬੰਦਗੀ ਕਰਨ ਲਈ ਪਰੇਰਿਆ। ਅੱਜ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਯਾ ਹੇਠ ਮੇਲਿਆਂ ਤੇ ਸਾਦਾ ਰੀਤੀ ਅਨੁਸਾਰ ਦਾਜ ਰਹਿਤ ਵਿਵਾਹ

ਹੁੰਦੇ ਹਨ। ਕੀਰਤਨ ਦਰਬਾਰ ਦੇ ਅੰਤ ਵਿਚ ਬੰਗਾ ਪੰਜਾਬ ਤੋਂ ਉਚੇਚੇ ਤੌਰ ਤੇ ਬੁਲਾਏ ਜਥੇਦਾਰ ਡਾਕਟਰ ਹਰਭਜਨ ਸਿੰਘ ਜੀ ਭੋਗਲ, ਰਾਗੀ ਹੋਰਾਂ ਨੇ ਆਪਣੇ ਕੀਰਤਨ ਦੇ ਸਮੇਂ 'ਚ ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਦੀ ਖੁਸ਼ੀ ਵਿਚ, ਪਹਿਲਾਂ, ਰਾਗ ਬਸੰਤ ਬਹਾਰ ਵਿਚ ਸ਼ਬਦ ਗਾਯਨ ਕਰਕੇ ਅਤੇ ਪ੍ਰਮਾਣਾਂ ਰਾਹੀਂ ਬਹੁਤ ਹੀ ਆਨੰਦ ਮਈ ਮਾਹੌਲ ਬਣਾ ਕੇ ਸੰਗਤਾਂ ਨੂੰ ਮੰਤਰ ਮੁਗਧ ਕਰ ਦਿਤਾ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਚਾਨਣਾਂ ਪਾਇਆ। ਸਮਾਪਤੀ ਮਗਰੋਂ ਬੀਬੀ ਅਵਤਾਰ ਕੌਰ ਵਲੋਂ ਕੀਤੇ ਤਿੰਨ ਸਧਾਰਣ ਪਾਠਾਂ ਦੇ ਭੋਗ ਪਾਏ ਗਏ।

ਅੰਤ ਵਿਚ ਸੰਤ ਕਪੂਰ ਸਿੰਘ ਨੇ ਆਈ ਸਾਧ ਸੰਗਤ ਅਤੇ ਜਥੇਦਾਰਾਂ ਦਾ ਧੰਨਵਾਦ ਕੀਤਾ ਅਤੇ ਦੱਸਿਆ ਕਿ ਇਹ ਸਮਾਗਮ ਬਸੰਤ ਮੇਲਾ ਸ੍ਰ ਕੁਲਦੀਪ ਸਿੰਘ ਮਠਾਰੂ ਨਾਮਧਾਰੀ ਆਪਣੇ ਪਿਤਾ ਜੀ ਸੰਤ ਹਰੀ ਸਿੰਘ ਮਠਾਰੂ ਜੀ ਦੀ ਚਲਾਈ ਰੀਤੀ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਅਤੇ ਸਾਧ ਸੰਗਤ ਦੇ ਸਹਿਯੋਗ ਨਾਲ ਪਿਛਲੇ ੫੧ ਸਾਲ ਤੋਂ ਮਨਾਉਂਦੇ ਆ ਰਹੇ ਹਨ ਅਤੇ ਅੱਗੇ ਲਈ ਇਹ ਬਸੰਤ ਮੇਲਾ ਮਨਾਉਂਦੇ ਰਹਿਣਗੇ। ਸਮਾਪਤੀ ਮਗਰੋਂ ਸੰਗਤਾਂ ਲਈ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

## ਭਾਈ ਗੁਰਚਰਨ ਸਿੰਘ ਜੱਥੇਦਾਰ ਸਦੀਵੀ ਵਿਛੋੜਾ ਦੇ ਗਏ

ਕਾਮਰੇਡ ਸੁਵਰਨ ਸਿੰਘ ਵਿਰਕ ਜੀ ਦੇ ਵੱਡੇ ਭਾਈ ਗੁਰਚਰਨ ਸਿੰਘ ਜੱਥੇਦਾਰ ਅਕਾਲ ਪੁਰਖ ਦੀ ਬਖਸ਼ੀ ੬੯ ਸਾਲ ਆਯੂ ਭੋਗ ਕੇ ਇਸ ਮਾਤ ਲੋਕ ਤੋਂ ਚਲਾਣਾ ਕਰ ਗਏ ਹਨ ਆਪ ਨਿਹੰਗ ਸਿੰਘ ਬੁੱਢਾ ਦਲ ਦੇ ਪਿਛਲੇ ੨੦ ਸਾਲਾਂ ਤੋਂ ਸਿਰਸਾ ਜ਼ਿਲ੍ਹੇ ਦੇ ਜੱਥੇਦਾਰ ਚਲੇ ਆ ਰਹੇ ਸਨ। ਉਨ੍ਹਾਂ ਕਿਸਾਨਾਂ ਤੇ ਮਜ਼ਦੂਰਾਂ ਦੇ ਹਿਤ ਵਾਸਤੇ ਅੰਦੋਲਨਾਂ ਵਿਚ ਬਹੁਤ ਵਾਰੀ ਹਿਸਾ ਲਿਆ। ਆਪ ਬਹੁਤ ਵਧੀਆ ਅਖੰਡ ਪਾਠੀ ਵੀ ਸਨ। ਉਹਨਾਂ ਦੇ ਨਮਿਤ ੧੨ ਫਗਣ ਦਿਨ ਬੁਧਵਾਰ ਨੂੰ ਪਾਠਾਂ ਦੇ ਭੋਗ ਪਾਏ ਗਏ। ਭੋਗ ਦੇ ਸਮੇਂ ਤੇ ਸ਼ੁਰੂ ਵਿਚ ਸਰਬਜੀਤ ਮਸਤਾਨਾ ਜੀ ਨੇ ਚਲੋ ਚਲੀ ਦਾ ਮੇਲਾ ਇਕ ਗੀਤ ਅਤੇ ਉਸ ਤੋਂ ਬਾਦ ਪ੍ਰੀਤਮ ਸਿੰਘ ਦਾ ਕਵੀਸ਼ਰੀ ਜਥਾ, ਕਵੀ ਬਾਜ ਸਿੰਘ ਅਤੇ ਉਸਦੇ ਉਪਰੰਤ ਕਰਨੈਲ ਸਿੰਘ ਅਸਪਾਲ ਨੇ ਵਿਰਾਗਮਈ ਸ਼ਬਦ ਗਾਇਨ ਕੀਤਾ। ਬਾਦ ਵਿਚ ਕਾਮਰੇਡ ਜਸਵੰਤ ਸਿੰਘ ਜੋਸ਼ ਨੇ ਜਥੇਦਾਰ ਦੀ ਅੰਤਿਮ ਅਰਦਾਸ ਵਿੱਚ ਸ਼ਰਧਾਂਜਲੀ ਦਿਤੀ। ਜ਼ਿਲ੍ਹਾ ਸਿਰਸੇ ਦੇ ਵੱਖ ਵੱਖ ਸਮਾਜੀ ਤੇ ਸਿਆਸੀ ਸੰਗਠਨਾਂ ਵਲੋਂ ਨਿਹੰਗ ਸਿਘ ਦੇ ਨਿਧਨ ਤੇ ਸ਼ੋਕ ਮੱਤੇ ਭੇਜੇ ਗਏ। ਭੋਗ ਤੋਂ ਬਾਦ ਡਾ. ਕਸ਼ਮੀਰ ਸਿੰਘ ਨੇ ਘਰ ਵਲੋਂ ਅਤੇ ਕਾਮਰੇਡ ਸੁਵਰਨ ਸਿੰਘ ਵਿਰਕ ਵਲੋਂ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ ਗਿਆ। ਅੰਤਿਮ ਅਰਦਾਸ ਵਿਚ ਭਾਰੀ ਗਿਣਤੀ ਦਾ ਇਕੱਠ ਸੀ।

## ਬੀਬੀ ਦਲੀਪ ਕੌਰ ਫਗਵਾੜਾ ਦਾ ਦਿਹਾਂਤ



ਪਰਾਈਮ ਇੰਡਸਟਰੀਜ਼ ਫਗਵਾੜਾ ਵਾਲੇ ਸ: ਨਿਰਮਲ ਸਿੰਘ, ਪਰਮਜੀਤ ਸਿੰਘ, ਜਗਤਾਰ ਸਿੰਘ ਅਤੇ ਬਲਵੀਰ ਸਿੰਘ ਦੇ ਮਾਤਾ ਜੀ ਅਤੇ ਸੰਤ ਗਿਆਨ ਸਿੰਘ ਜੰਡਿਆਲੀ ਵਾਲਿਆਂ ਦੇ ਘਰੋਂ ਬੀਬੀ ਦਲੀਪ ਕੌਰ ਜੀ ੧੦ ਮਾਰਚ ੨੦੦੫ ਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਵਿਛੜੀ ਜੀਵ ਆਤਮਾ ਨਮਿਤ ਮਿਤੀ ੨੦ ਮਾਰਚ ੨੦੦੫ ਐਤਵਾਰ ਨੂੰ ਪਰਿਵਾਰ ਦੇ ਨਿਵਾਸ ਅਸਥਾਨ ੩੪੦ ਹਰਗੋਬਿੰਦ ਨਗਰ ਫਗਵਾੜਾ ਵਿਖੇ ਨਾਮਧਾਰੀ ਸਿੰਘਾਂ ਨੇ ਗੁਰਮਰਿਆਦਾ ਅਨੁਸਾਰ ਪਾਠ ਕਰਕੇ ਵਿਧੀਵਤ ਤਰੀਕੇ ਨਾਲ ਭੋਗ ਪਾਇਆ। ਇਸ ਮੌਕੇ 'ਤੇ ਜਥੇਦਾਰ ਇਕਬਾਲ ਸਿੰਘ ਜੀ ਨੇ ਵੈਰਾਗਮਈ ਕੀਰਤਨ ਕੀਤਾ। ਭਾਰੀ ਗਿਣਤੀ ਵਿਚ ਸਾਕ ਸਬੰਧੀ ਨਾਮਧਾਰੀ ਅਤੇ ਹੋਰ ਸੰਗਤਾਂ ਹਮਦਰਦੀ ਵਾਸਤੇ ਅਰਦਾਸ ਸਮੇਂ ਹਾਜ਼ਰ ਸਨ।

ਮਾਤਾ ਦਲੀਪ ਕੌਰ ਨਮਿਤ ਇਕ ਭਾਰੀ ਸ਼ਰਧਾਂਜਲੀ ਸਮਾਗਮ ਉਸੇ ਦਿਨ ਦੁਪਹਿਰ ਤੋਂ ਬਾਅਦ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਮਾਡਲ ਟਾਊਨ ਫਗਵਾੜਾ ਵਿਚ

ਵੀ ਹੋਇਆ। ਇਸ ਵਿਚ ਫਗਵਾੜੇ ਦੀ ਸਮੁੱਚੀ ਸਨਅਤਕਾਰ ਬਰਾਦਰੀ, ਕਾਰਖਾਨੇਦਾਰ, ਉੱਚ ਅਫਸਰ, ਉੱਘੇ, ਰਾਜਸੀ ਅਤੇ ਸਮਾਜੀ ਲੋਕ, ਨੇਤਾ ਗਣ ਅਤੇ ਪਰਿਵਾਰ ਦੇ ਹਤੈਸ਼ੀ ਦੂਰੋਂ ਨੇੜਿਓਂ ਬਹੁਤ ਭਾਰੀ ਤਾਦਾਦ ਵਿਚ ਸ਼ਾਮਿਲ ਹੋਏ। ਗੁਰਦੁਆਰਾ ਸਾਹਿਬ ਦਾ ਵਿਸ਼ਾਲ ਦੀਵਾਨ ਹਾਲ, ਬਰਾਂਡੇ ਅਤੇ ਬਾਹਰਲਾ ਸਿਹਨ ਲਬਾ-ਲਬ ਭਰੇ ਹੋਏ ਸਨ। ਜਥੇਦਾਰ ਇਕਬਾਲ ਸਿੰਘ ਜੀ ਦੇ ਸ਼ਬਦ ਕੀਰਤਨ ਬਾਦ ਸ਼ਰਧਾਂਜਲੀ ਸਮਾਗਮ ਹੋਇਆ। ਸ: ਜਗਦੀਸ਼ ਸਿੰਘ ਸੰਪਾਦਕ ਵਰਿਆਮ, ਮਹੰਤ ਗੁਰਬਚਨ ਦਾਸ ਪਦੀ ਜਗੀਰ ਅਤੇ ਨਗਰ ਕੌਂਸਲ ਫਗਵਾੜਾ ਦੇ ਪ੍ਰਧਾਨ ਸ. ਮਲਕੀਤ ਸਿੰਘ ਰਗਬੋਤਰਾ ਨੇ ਮਾਤਾ ਜੀ ਨੂੰ ਭਾਵ ਭਿੰਨੀਆਂ ਸ਼ਰਧਾਂਜਲੀਆਂ ਅਰਪਿਤ ਕੀਤੀਆਂ। ਬੁਲਾਰਿਆਂ ਨੇ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦਰਸ਼ਾਂ 'ਤੇ ਚੱਲਕੇ ਹੀ ਪਰਿਵਾਰ ਨੇ ਕਾਰੋਬਾਰੀ ਅਤੇ ਸਮਾਜਕ ਖੇਤਰ ਵਿਚ ਇਨਾ ਵਿਕਾਸ ਕੀਤਾ ਹੈ। ਸਾਬਕਾ ਮਿਊਂਸਪਲ ਕੌਂਸਲਰ ਸ. ਹਰਗੁਰਦੇਵ ਸਿੰਘ ਝਿੱਕਾ ਨੇ ਸਾਰੇ ਸਮਾਗਮ ਦੀ ਸਫਲ ਸਟੇਜ ਸੰਚਾਲਨਾ ਕੀਤੀ। ਹੋਰ ਬਹੁਤ ਸਾਰੇ ਨੇਤਾ ਅਤੇ ਬੁਲਾਰੇ ਸ਼ਰਧਾਂਜਲੀ ਦੇਣ ਵਾਸਤੇ ਹਾਜ਼ਰ ਸਨ। ਗੁਰੂ ਕਾ ਲੰਗਰ ਅਤੁੱਟ ਵਰਤਿਆ। ਮਾਤਾ ਜੀ ਦੀ ਜੀਵ ਆਤਮਾ ਨਮਿਤ ਅਰਦਾਸ ਕੀਤੀ ਗਈ। ਧਰਮ ਅਤੇ ਸਮਾਜਕ ਕਾਰਜਾਂ ਲਈ ਮਾਇਆ ਖੁੱਲ੍ਹੇ ਦਿਲੋਂ ਦਾਨ ਕੀਤੀ ਗਈ।

## ਬੀਬੀ ਸੁਰਜੀਤ ਕੌਰ ਨਮਿਤ ਸਮਾਗਮ

ਸੰਤ ਸੁਰਿੰਦਰ ਸਿੰਘ ਬਿਜਲੀ ਵਾਲੇ ਅਤੇ ਸ: ਦਵਿੰਦਰ ਸਿੰਘ ਦੀ ਮਾਤਾ, ਬੀਬੀ ਸੁਰਜੀਤ ਕੌਰ ਸੁਪਤਨੀ ਸ: ਪੂਰਨ ਸਿੰਘ ਪ੍ਰੀਤ ਨਗਰ ਬਸਤੀ ਬੂਰੇ ਖਾਂ ਜਲੰਧਰ ਵਾਲੇ ਮਿਤੀ ੧੩ ਮਾਰਚ ਐਤਵਾਰ ਨੂੰ ਚੜ੍ਹਾਈ ਕਰ ਗਏ। ਉਨ੍ਹਾਂ ਦਾ ਸਸਕਾਰ ਸੋਮਵਾਰ ੧੪ ਮਾਰਚ ਨੂੰ ਕੀਤਾ ਗਿਆ ਜਿਸ ਵਿਚ ਬਹੁਤ ਭਾਰੀ ਗਿਣਤੀ ਵਿਚ ਸਕੇ ਸਬੰਧੀ ਅਤੇ ਸਾਧ ਸੰਗਤ ਸ਼ਬਦ ਕੀਰਤਨ ਕਰਦੀ ਸ਼ਾਮਿਲ ਹੋਈ। ਬੀਬੀ ਸੁਰਜੀਤ ਕੌਰ ਸਵ: ਸੰਤ ਹਰਨਾਮ ਸਿੰਘ ਅਤੇ ਮਾਤਾ ਸੰਤ ਕੌਰ ਦੀ ਨੂੰਹ ਅਤੇ ਸੰਤ ਹਰੀ ਸਿੰਘ ਮਠਾੜੂ ਬੰਡੇ ਯੂ. ਪੀ. ਵਾਲਿਆਂ ਦੀ ਸਪੁੱਤਰੀ ਸਨ।

ਸੋਮਵਾਰ ੨੧ ਮਾਰਚ ਨੂੰ ਪ੍ਰੀਤ ਨਗਰ ਜਲੰਧਰ ਵਿਖੇ ਉਹਨਾਂ ਨਮਿਤ ਪਾਠ ਦੇ ਭੋਗ ਸਮੇਂ ਭਾਰੀ ਮੇਲਾ ਹੋਇਆ। ਜਥੇਦਾਰ ਇਕਬਾਲ ਸਿੰਘ ਜੀ ਨੇ ਹੱਲੇ ਦਾ ਦੀਵਾਨ ਲਾ ਕੇ ਭਾਣਾ ਮੰਨਣ ਅਤੇ ਗੁਰੂ ਦੇ ਹੁਕਮ ਵਿਚ ਰਹਿੰਦਿਆਂ ਜੀਵਨ ਬਤੀਤ ਕਰਨ ਤੇ ਵਖਿਆਨ ਦਿੰਦਿਆਂ ਬੀਬੀ ਜੀ ਦੇ ਉਚ ਕਰਮਾਂ ਦਾ ਬਖਾਨ ਕੀਤਾ। ਸ. ਜਗਦੀਸ਼ ਸਿੰਘ ਵਰਿਆਮ ਨੇ ਦੱਸਿਆ ਕਿ ਭਾਵੇਂ ਅਣਗਿਣਤ ਜੂੰਨੀਆਂ ਜਮਨ ਮਰਨ ਦੇ ਗੇੜ ਵਿਚ ਹਨ ਪਰ ਮਨੁੱਖ ਦੇ ਹੀ ਵਾਂਗ ਹੋਰ ਕਿਸੇ ਦੇ ਮਰਨ 'ਤੇ ਇਵੇਂ ਇਕੱਠ ਨਹੀਂ ਹੁੰਦਾ। ਉਨ੍ਹਾਂ ਸਤਿਗੁਰੂ ਦੀ ਰਜ਼ਾ ਅੱਗੇ ਸਿਰ ਟਕਾਉਣ ਦੀ ਪ੍ਰੇਰਣਾ ਦਿੱਤੀ ਤੇ ਆਈ ਸੰਗਤ ਦਾ ਧੰਨਵਾਦ ਵੀ ਕੀਤਾ। ਸੰਤ ਜਗਪਾਲ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਸਾਹਿਬਾਬਾਦ, ਡਾਕਟਰ ਐਸ. ਪੀ.ਗੁਪਤਾ-ਕਮਲ ਹਸਪਤਾਲ ਜਲੰਧਰ, ਡਾ. ਮੁਨੀਸ਼ ਦੇਵੀ ਤਲਾਬ ਜਲੰਧਰ ਹਸਪਤਾਲ, ਜਥੇਦਾਰ ਹਜ਼ਾਰਾ ਸਿੰਘ, ਸੰਤ ਬਲਬੀਰ ਸਿੰਘ ਮੌਜੀ, ਸੂਬਾ ਜੁਗਿੰਦਰ ਸਿੰਘ, ਪ੍ਰਧਾਨ ਸੁਰਜੀਤ ਸਿੰਘ ਅਤੇ ਭਾਰੀ ਗਿਣਤੀ ਵਿਚ ਹੋਰ ਸਾਧ ਸੰਗਤ ਤੇ ਰਿਸ਼ਤੇਦਾਰ ਪੁੱਜੇ ਸਨ। ਧਾਰਮਿਕ ਸਮਾਜਕ ਕਾਰਜਾਂ ਵਾਸਤੇ ਮਾਇਆ ਦਾਨ ਕੀਤੀ ਗਈ ਅਤੇ ਖੁੱਲ੍ਹਾ ਗੁਰੂ ਕਾ ਲੰਗਰ ਵਰਤਿਆ।

**ਵਰਿਆਮ ਡਾਕ ਵਿਚ ਪਾਉਣ ਦੀ ਤਾਰੀਖ, ਅਤੇ ਹੋਲੇ ਮਹੱਲੇ ਦੇ ਸਮਾਗਮ ਦੀਆਂ ਤਾਰੀਖਾਂ ਇੱਕਠੀਆਂ ਹੋ ਜਾਣ ਕਰ ਕੇ, ਸਮਾਗਮ ਸਮੇਂ ਵਰਿਆਮ ਸਟਾਲ ਦੀ ਸੇਵਾ ਵਾਸਤੇ ਸਭ ਦਾ ਸ੍ਰੀ ਭੈਣੀ ਸਾਹਿਬ ਜਾਣ ਕਰ ਕੇ ਇਸ ਅੰਕ ਨੂੰ ਦੇਰੀ ਨਾਲ ਕਢਣਾ ਸਾਡੀ ਮਜਬੂਰੀ ਸੀ। ਇਸ ਸਮਾਗਮ ਦੇ ਦ੍ਰਿਸ਼ ਰਿਪੋਰਟਾਂ ਪਾਠਕਾਂ ਤੱਕ ਇਸ ਅੰਕ ਵਿਚ ਨਾ ਪਹੁੰਚਾਣਾ ਵੀ ਸਾਡੀ ਮਜਬੂਰੀ ਹੈ। ਇਹ ਸਾਮਗਰੀ ਉਪਲਭਧ ਹੋਣ ਤੇ ਹੀ ਪਾਠਕ ਅਗਲੇ ਅੰਕਾਂ ਵਿਚ ਦਰਸ਼ਨ ਕਰ ਸਕਣਗੇ। ਖਿਮਾ ਯਾਚਨਾ ਹੈ।**

**—ਮੈਨੇਜਰ**

# ਪ੍ਰਤੀਕਿਰਿਆ

ਮੈਂ ਮਾਰਚ ਦੇ 'ਵਰਿਆਮ' ਦੇ ਪੰਨਾ ੪੩ ਉੱਤੇ ਪ੍ਰਕਾਸ਼ਿਤ ਸੂਚਨਾ "ਗ੍ਰਹਿ ਮੰਤਰੀ ਵਲੋਂ ਕੂਕਾ ਤੇ ਕਾਮਾਗਾਟਾ ਮਾਰੂ ਲਹਿਰਾਂ ਨੂੰ ਕੌਮੀ ਲਹਿਰਾਂ ਮੰਨਣ ਦਾ ਭਰੋਸਾ" ਪੜ੍ਹਕੇ ਹੈਰਾਨ ਵੀ ਹੋਇਆ ਤੇ ਦੁਖੀ ਵੀ। ਕੀ ਇਤਿਹਾਸਿਕਤਾ ਦੇ ਯਥਾਰਥ ਦੀ ਪ੍ਰਮਾਣਿਕਤਾ ਲਈ ਹੁਣ ਸਾਨੂੰ ਮੰਤਰੀਆਂ ਦੀ ਲੋੜ ਪੈ ਗਈ ਹੈ ? ਜੇ ਮੰਨ ਲਵੋ ਗ੍ਰਹਿ-ਮੰਤਰੀ ਜਾਂ ਪ੍ਰਧਾਨ-ਮੰਤਰੀ ਜਾਂ ਰਾਸ਼ਟਰਪਤੀ ਕੂਕਾ ਲਹਿਰ ਨੂੰ ਦੇਸ਼ ਦਾ ਪਹਿਲਾ ਆਜ਼ਾਦੀ ਦਾ ਸੰਘਰਸ਼ ਨਹੀਂ ਮੰਨਦੇ ਜਾਂ ਇਸ ਨੂੰ ਕੌਮੀ ਲਹਿਰ ਨਹੀਂ ਮੰਨਦੇ ਤਾਂ ਕੀ ਕੂਕਾ ਲਹਿਰ ਦੀ ਇਤਿਹਾਸਕ ਮਹਾਨਤਾ ਦੇਸ਼ ਦੇ ਕੌਮੀ ਇਤਿਹਾਸ ਵਿਚੋਂ ਮਨਫੀ ਹੋ ਜਾਏਗੀ ? ਮੈਂ ਤਾਂ ਉਹਨਾਂ ਵਿਦਵਾਨਾਂ ਤੇ ਵੀ ਹੈਰਾਨ ਹਾਂ ਜਿਹੜੇ ਇਹਨਾਂ ਲਹਿਰਾਂ ਨੂੰ ਕੌਮੀ ਲਹਿਰਾਂ ਮਨਵਾਉਣ ਲਈ ਗ੍ਰਹਿ-ਮੰਤਰੀ ਨੂੰ ਮਿਲੇ। ਇਤਿਹਾਸਕਤਾ ਦਾ ਸੱਚ ਕਿਸੇ ਦੀ ਮਨਜ਼ੂਰੀ ਦਾ ਮੁਹਤਾਜ ਨਹੀਂ ਹੁੰਦਾ।

ਅੱਗੇ ਜਿਹੜੀ ਤੁਸੀਂ ਸੂਚਨਾ ਦਿੱਤੀ ਹੈ ਕਿ ਵਾਜਪਾਈ ਸਰਕਾਰ ਸਮੇਂ ਗ੍ਰਹਿ ਮੰਤਰਾਲਾ ਨੇ ਜਿਹੜਾ ਇਹਨਾਂ ਲਹਿਰਾਂ ਨੂੰ ਕੌਮੀ ਲਹਿਰਾਂ ਨਾ ਮੰਨਣ ਲਈ ਅਦਾਲਤੀ ਬਿਆਨ ਦਿੱਤਾ ਸੀ, ਇਹ ਪੜ੍ਹਕੇ ਮੈਨੂੰ ਕੋਈ ਅਫ਼ਸੋਸ ਨਹੀਂ ਹੋਇਆ, ਕਿਉਂਕਿ ਬੀ.ਜੇ.ਪੀ. ਤੇ ਇਹਦੀਆਂ ਸੰਗੀ ਪਾਰਟੀਆਂ ਦੀ ਬੁਨਿਆਦ ਆਰ. ਐਸ.ਐਸ. ਹੈ ਜੀਹਨੇ ਦੇਸ਼ ਦੀ ਆਜ਼ਾਦੀ ਵਿਚ ਹਿੱਸਾ ਹੀ ਨਹੀਂ ਸੀ ਲਿਆ। ਹਾਂ, ਆਜ਼ਾਦੀ ਪਿਛੋਂ ਗੋਡਸੇ ਨੇ ਮਹਾਤਮਾ ਗਾਂਧੀ ਨੂੰ ਮਾਰਿਆ ਜ਼ਰੂਰ ਸੀ। ਇਤਿਹਾਸ ਦਾ ਯਥਾਰਥ ਤੇ ਸੱਚ ਜੇ ਈਮਾਨਦਾਰ ਇਤਿਹਾਸਕਾਰਾਂ ਤੱਕ ਹੀ ਮਹਿਦੂਦ ਰਹੇ, ਤਾਂ ਚੰਗਾ ਹੈ।

-ਡਾ: ਅਜੀਤ ਸਿੰਘ, ਦਿੱਲੀ

-------

ਫਰਵਰੀ ਦੇ ਵਰਿਆਮ ਵਿਚ ਤੁਸਾਂ ਤ੍ਰਿਬੇਣੀ (ਲਹਿਰਾਂ-ਪ੍ਰਦੇਸਣ ਸੁਹਲੜੇ) ਦੀ ਛਾਉਂ ਦਾ ਮਿਠੜਾ ਵਰਨਣ ਕੀਤਾ ਹੈ। ਧੰਨਵਾਦ ।

ਸ. ਸਵਰਨ ਸਿੰਘ ਵਿਰਕ, ਕਵੀ ਜੀਆਂ ਵਾਂਗੂ ਚਾਹੇ ਕਿਸੇ ਭੀ ਸਿਆਸੀ ਪਾਰਟੀ ਦੇ ਕਰਿੰਦੇ ਕਿਉਂ ਨਾ ਬਣ ਜਾਣ, ਇਹ ਖੂਨ ਵਿਚ ਰਚੀਆਂ ਲਾਲੀਆਂ ਕਦੇ ਨਖੇੜੀਆਂ ਨਹੀਂ ਜਾ ਸਕਦੀਆਂ। ਆਸ ਨਹੀਂ ਇਨ੍ਹਾਂ ਤੋਂ ਕੋਈ ਭੀ ਨਾਮਧਾਰੀ ਲੇਖਕ ਛੁਪਿਆ ਰਹਿ ਸਕੇਗਾ। ਸਤਿਗੁਰੂ ਬਿਲਾਸ-ਭਾਈ ਸੰਤੋਖ ਸਿੰਘ (ਪਹਿਲਾ ਹਿੱਸਾ) ਮੇਰੇ ਪਾਸ ਭੀ ਹੈ। ਪੜ੍ਹਦਿਆਂ ਕਈ ਵੇਰ ਮਨ ਸਾਰੇ ਕੌਤਕ ਤੇ ਸਾਖੀਆਂ ਕਬੂਲਦਾ ਨਜ਼ਰ ਨਹੀਂ ਆਉਂਦਾ ਪਰ ਭਾਈ ਸੰਤੋਖ ਸਿੰਘ ਦੀ ਬੋਲ ਲੇਖਣੀ ਤੋਂ ਹੀ ਸਿੱਧ ਹੁੰਦਾ ਹੈ ਕਿ ਉਹ ਅਜਿਹੇ ਸਾਰੇ ਕੌਤਕਾਂ ਸਾਖੀਆਂ ਨੂੰ ਦਿਲੋਂ ਪਰਵਾਨਦੇ ਹਨ ਤੇ ਇਨ੍ਹਾਂ ਦੇ ਕਾਇਲ ਭੀ।

ਵਿਰਕ ਜੀ ਬੜੇ ਬਲਵਾਨ ਤੇ ਅਣਥੱਕ ਪੜਚੋਲੀਏ ਹਨ। ਸੱਚੇ ਪਾਤਸ਼ਾਹ ਇਨ੍ਹਾਂ ਨੂੰ ਹੋਰ ਭੀ ਤਾਕਤ ਬਖਸ਼ੇ ਤੇ ਇਹ ਦੂਰ ਰਹਿ ਕੇ ਭੀ ਆਪਣੇ ਪਿਛੋਕੜ ਨਾਲ ਜੁੜੇ ਰਹਿਣ।

ਸਨੇਹੀ ਜੀ ਦਾ ਇਹ "ਸਤਿਗੁਰੂ ਪ੍ਰਤਾਪ ਸਿੰਘ ਜੀ" ਲੇਖ ਹੋਰ ਭੀ ਵਧੀਆ ਢੰਗ ਨਾਲ ਸੰਭਾਲਣ ਵਾਲਾ ਹੈ। ਹਾਂ ਤੁਸੀਂ ਭੀ ਇਸ ਵਰਿਆਮ ਤੋਂ ਵਧੇਰੇ ਜਗਦੀਸ਼ ਸਿੰਘ ਵਰਿਆਮ ਦਾ ਖਿਆਲ ਰੱਖਿਆ ਕਰੋ, ਇਸ ਦਾ ਅਰੋਗ ਹੋਣਾ ਬਹੁਤ ਜ਼ਰੂਰੀ ਹੈ।

ਸ. ਕਰਤਾਰ ਸਿੰਘ ਕਾਲੜਾ ਨੂੰ ਸ਼ਾਇਰਾਂ ਵਿਚ ਦੇਖ ਬੜੀ ਖੁਸ਼ੀ ਹੋਈ। ਜੇ ਇਹ ਉਹੀ ਹਨ ਜੋ ਹੁਣੇ ਆਸਟ੍ਰੇਲੀਆ ਤੋਂ ਵਾਪਸ ਗਏ ਹਨ— ਇਨ੍ਹਾਂ ਨਾਲ ਤੇ ਮੇਰੇ ਪਿਆਰੇ ਤੇ ਗੂੜ੍ਹੇ ਸਬੰਧ ਹਨ।

ਮਾਰਚ ਦੇ ਵਰਿਆਮ ਵਿਚ ਵਿਰਕ ਜੀਆਂ ਮਠੰਡਿਆਂ ਦੇ ਦੂਹਤਰੇ ਚਕਰਵਰਤੀ ਜੀ ਦੀ ਨਾਵਲ ਕਲਾ ਨੂੰ ਫਿਰ ਬੜੇ ਗਹੁ ਨਾਲ ਵਿਸਥਾਰਿਆ ਹੈ। ਇਹ ਧੰਨ ਹਨ।

ਜਸਵਿੰਦਰ ਸਿੰਘ ਹਿਸਟੋਰੀਅਨ ਨੇ ਹੂ-ਬ- ਹੂ ਬਿਆਨ ਪੇਸ਼ ਕਰਕੇ ਲੇਖ ਨੂੰ ਕਿੰਨਾ ਅਮੀਰ ਬਣਾ ਦਿੱਤਾ ਹੈ।

ਗੁਰਭਜਨ ਗਿੱਲ ਦੀ "ਸ਼ਹੀਦ ਬੋਲਦਾ ਹੈ" ਪਰਸੰਸਣ ਯੋਗ ਹੈ। ਮਾਸਟਰ ਅਮਰੀਕ ਸਿੰਘ ਜੀਆਂ ਐਤਕਾਂ ਕਾਵਿ ਖੇਤਰ ਵਿਚ ਕਿੰਨਾ ਮਾਣ ਪਾਇਆ ਹੈ।

ਕਰਤਾਰ ਸਿੰਘ ਨੀਲਧਾਰੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਦੇ ਮੁੱਖੀ ਆਦੇਸ਼ ਨੂੰ ਕਿਵੇਂ ਵਿਸਥਾਰ ਨਾਲ ਪੇਸ਼ ਕੀਤਾ ਹੈ। ਸਮਾਜ ਸਦੀਵੀ ਦੇਣਦਾਰ ਰਹੇਗਾ ਇਨ੍ਹਾਂ ਹੁਕਮਨਾਮਿਆਂ ਦਾ ਤੇ ਉਨ੍ਹਾਂ ਦੇ ਪਾਰਖੂਆਂ ਦਾ।

ਹੁਣ ਤਕ ਮੈਂ ਫਰਵਰੀ ਮਾਰਚ ਦੇ ਅੰਕਾਂ ਵਿੱਚੋਂ ਲੰਘ

ਆਇਆ ਹਾਂ। ਪੜ੍ਹਦਾ ਮੈਂ ਜ਼ਰੂਰ ਅੱਖਰ-ਅੱਖਰ ਹੁੰਨਾ, ਮਨ ਕਿੰਨੇ ਪੁ ਸੰਭਾਲ ਕੇ ਗੋਥ ਬਣਾਂਦਾ ਹੈ ਇਹ ਮਨ ਜਾਣੇ।

ਇਸ 'ਸਫਰ' ਦਾ ਆਕਾਰ ਹੁਣ ਕਾਫੀ ਵੱਡਾ ਹੋ ਗਿਆ ਹੈ ਆਸ ਹੈ ਅਗਲੇ ਫੇਰੇ ਇਸ ਦਾ ਭੀ ਕੁਝ ਪ੍ਰਬੰਧ ਕੀਤਾ ਜਾਵੇਂਗਾ। ਉਸੇ ਵਿੱਚੋਂ ਇਹ ੬੫ਵੀਂ ਗਜ਼ਲ ਹੈ ਜੋ ਤੁਹਾਨੂੰ ਭੇਜ ਰਿਹਾਂ। ਜਚੇ ਤੇ ਪਾਠਕਾਂ ਗੋਚਰੇ ਕਰ ਦੇਣੀ।

ਬਾਕੀ ਸਭ ਸੁੱਖ ਪ੍ਰਸੰਨ ਹੈ। ਇੱਕ ਵਿਲੱਖਣਤਾ ਹੈ ਇੱਥਿ ਸੈਂਟਰਲ ਟਾਊਨ ਤੇ ਲਾਡੇਵਾਲੀ ਰੋਡ ਤੋਂ, ਚੁੱਪ ਚਾਂਦ, ਸ਼ਾਂਤੀ ਤੇ ਅਨੰਦ ਵਧੇਰੇ ਹੈ; ਇਹ ਮੇਰਾ ਸਵਰਗ ਹੈ।

*—ਦਲਬੀਰ ਸਿੰਘ 'ਤਰਸ'*
*ਸਿਡਨੀ (ਆਸਟ੍ਰੇਲੀਆ)*

## ਤਰਸੇਮ ਚੰਦ ਅਗਰਵਾਲ ਨੂੰ ਪੋਤਰੇ ਦੀ ਦਾਤ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਣੇ ਅਨਿੰਨ ਸਿੱਖ ਸ੍ਰੀ ਤਰਸੇਮ ਚੰਦ ਅਗਰਵਾਲ ਜੀ ਆਰੂਸ਼ਾ ਤਨਜ਼ਾਨੀਆ ਵਾਲਿਆਂ ਨੂੰ ਪੋਤਰੇ ਦੀ ਦਾਤ ਬਖਸ਼ੀ ਹੈ।੧੧ ਮਾਰਚ ੨੦੦੫ ਨੂੰ ਆਪ ਦੇ ਸਪੁੱਤਰ ਸ੍ਰੀ ਅਰਵਿੰਦ ਅਗਰਵਾਲ ਘਰ ਭੁਝੰਗੀ ਨੇ ਜਨਮ ਲਿਆ ਹੈ ਜਿਸ ਦਾ ਨਾਮ ਸਤਿਗੁਰੂ ਜੀ ਨੇ ਆਸਾ ਸਿੰਘ ਰੱਖਿਆ ਹੈ। ਇਸ ਖੁਸ਼ੀ ਵਿਚ ਸ੍ਰੀ ਤਰਸੇਮ ਚੰਦ ਜੀ ਨੇ ਸਤਿਗੁਰੂ ਜੀ ਦਾ ਕਈ ਤਰ੍ਹਾਂ ਨਾਲ ਆਭਾਰ ਪਰਗਟ ਕੀਤਾ ਹੈ। ਬੇਅੰਤ ਮਾਇਆ ਦਾਨ ਦਿੱਤੀ ਹੈ। ਵਰਿਆਮ ਨੂੰ ਇਸ ਅਵਸਰ ਤੇ ਇਕਵੰਜਾ ਹਜ਼ਾਰ ਰੁਪਏ ਦਾ ਚੈਕ ਭੇਟ ਕੀਤਾ ਗਿਆ ਹੈ। ਬਹੁਤ ਬਹੁਤ ਵਧਾਈਆਂ ਅੰਤ ਧੰਨਵਾਦ

## ਸ. ਦਲਜੀਤ ਸਿੰਘ ਕਲਸੀ ਨੂੰ ਖੁਸ਼ੀਆਂ

ਵਰਿਆਮ ਦੇ ਸਨੇਹੀ ਸ. ਦਲਜੀਤ ਸਿੰਘ ਕਲਸੀ ਜੋ ਤਨਜ਼ਾਨੀਆ ਦੇ ਸ਼ਹਿਰ ਮੋਸ਼ੀ ਵਿਚ ਨਿਵਾਸ ਰੱਖਦੇ ਹਨ, ਦੇ ਸਪੁੱਤਰ ਅਜ਼ੀਜ਼ ਕੰਵਰਪਾਲ ਸਿੰਘ ਕਲਸੀ ਦਾ ਅਨੰਦ ਕਾਰਜ ੨੯ ਮਾਰਚ ੨੦੦੫ ਨੂੰ ਸ੍ਰੀ ਭੈਣੀ ਸਾਹਿਬ ਹੋਲਾ ਮਹੱਲਾ ਦੀ ਸਮਾਪਤੀ ਵਾਲੇ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ. ਜਸਮੀਤ ਸਿੰਘ ਲੁਧਿਆਣਾ ਦੀ ਸਪੁੱਤਰੀ ਨਾਲ ਹੋਇਆ ਹੈ। ਇਸ ਅਨੰਦ ਮਈ ਅਵਸਰ ਤੇ ਵਰਿਆਮ ਨੂੰ ਇਕ ਹਜ਼ਾਰ ਰੁਪਏ ਸਹਾਇਤਾ ਕਲਸੀ ਸਾਹਿਬ ਵੱਲੋਂ ਦਿੱਤੀ ਗਈ ਹੈ।

—ਧੰਨਵਾਦ

## ਵਰਿਆਮ ਨੂੰ ਸਹਿਯੋਗ

| | |
|---|---|
| ਸੁਰਜੀਤ ਸਿੰਘ ਸ੍ਰ ਚਾਨਾ, ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ | ੩੦੦੦-੦੦ |
| ਸੰਤ ਸੁਲੱਖਣ ਸਿੰਘ ਜੰਡੂ, ਪ੍ਰਧਾਨ ਯੂ.ਕੇ) | ੧੦੦੦-੦੦ |
| ਸ੍ਰੀ ਰਤਨ ਸਿੰਘ ਘਟਾਉੜੇ ਯੂ.ਕੇ. | ੮੦੦-੦੦ |
| ਸ੍ਰ. ਜਸਵੰਤ ਸਿੰਘ ਓਖਲਾ ਦਿੱਲੀ | ੫੦੦-੦੦ |
| ਸੰਤ ਨਵਤੇਜ ਸਿੰਘ ਜੀ, ਲੁਧਿਆਣਾ | ੫੦੦-੦੦ |
| ਸੂਬਾ ਸਤਨਾਮ ਸਿੰਘ ਜੀ ਬੰਗਲੌਰ | ੫੦੦-੦੦ |
| ਸ੍ਰ. ਸੰਤ ਸਿੰਘ ਜੀ ਦਿੱਲੀ | ੫੦੦-੦੦ |
| ਬੀਬੀ ਦਲੀਪ ਕੌਰ ਫਗਵਾੜਾ ਨਮਿਤ ਭੋਗ ਸਮੇਂ ਸ੍ਰ. ਗਿਆਨ ਸਿੰਘ ਪਰਿਵਾਰ ਵੱਲੋਂ। | ੫੦੦-੦੦ |
| ਸਾਧ ਸੰਗਤ ਅਹੀਆਪੁਰ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਸਮੇਂ | ੫੦੦-੦੦ |
| ਸ. ਬਚਿੱਤਰ ਸਿੰਘ ਬਸਰਾ ਲਿਸਟਰ (ਯੂ.ਕੇ.) | ੨੫੦-੦੦ |
| ਸ. ਹਰੀ ਸਿੰਘ ਮਠਾੜੂ ਜੀ, ਬੰਡਾ (ਯੂ.ਪੀ) ਪ੍ਰਕਾਸ਼ ਪੁਰਬ ਦੀ ਖੁਸ਼ੀ ਵਿਚ | ੨੫੦-੦੦ |
| ਬੀਬੀ ਸੁਰਜੀਤ ਕੌਰ ਨਮਿਤ ਭੋਗ ਸਮੇਂ ਸੰਤ ਪੂਰਨ ਸਿੰਘ ਪਰਿਵਾਰ ਵੱਲੋਂ | ੨੫੦-੦੦ |
| ਸ੍ਰ. ਗੁਰਦੇਵ ਸਿੰਘ ਵਹਿਮੀ | ੨੦੦-੦੦ |
| ਸ੍ਰ. ਜੋਗਿੰਦਰ ਸਿੰਘ ਕੰਗ ਲੁਧਿਆਣਾ ਗ੍ਰਿਹ-ਪ੍ਰਵੇਸ਼ ਦੀ ਖੁਸ਼ੀ ਵਿੱਚ | ੧੦੦-੦੦ |




ਪੰਜਾਬੀ ਲੇਖਕ ਸਭਾ
ਜਲੰਧਰ ਵੱਲੋਂ
ਸੁਰਜੀਤ ਪਾਤਰ ਅਤੇ ਦੇਵ ਦਿਲਦਾਰ
ਨਾਲ ਸੰਗੀਤਕ ਸਮਾਰੋਹ ਸਮੇਂ
ਪ੍ਰੋਮਿਲਾ, ਡਾ. ਰਘਬੀਰ ਕੌਰ,
ਡਾ. ਵਰਿਆਮ ਸਿੰਘ ਸੰਧੂ,
ਭੁਪਿੰਦਰ, ਸੁਰਜੀਤ ਪਾਤਰ,
ਨਰਿੰਦਰ ਸਿੰਘ 'ਵਰਿਆਮ'



ਸਤਨਾਮ ਚਾਨਾ ਦੀਆਂ
ਪੁਸਤਕਾਂ ਦਾ ਗੀਲੀਜ਼
ਅਵਸਰ



ਵਰਿਆਮ ਸੰਧੂ,
ਸੁਰਜੀਤ ਪਾਤਰ,
ਮਨਰਾਜ ਪਾਤਰ,
ਦੇਵ ਦਿਲਦਾਰ

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 April -2005



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : 2456289